# ਵਰਿਆਮ

ਨਵੰਬਰ ੧੯੯੯

ਅਰਕ - ਫਰਵਰੀ ੧੩੪੦ ਦਾ
ਅਰਦਾ ਵਿਛੋੜਾ ਹੈ

ਇਕ ਆਦਮੀ ਪਛਾਣਿਆਂ ਜਾਂਦਾ ਹੈ, ਕਿਤਾਬਾਂ ਤੋਂ, ਜਿਹੜੀਆਂ ਉਹ ਪੜ੍ਹਦਾ ਹੈ, ਸੰਗਤ ਤੋਂ ਜਿਹੜੀ ਉਹ ਰਖਦਾ ਹੈ, ਪਰਸੰਸਾ ਤੋਂ ਜਿਹੜੀ ਓਹ ਦਿੰਦਾ ਹੈ, ਅਪਣੇ ਸੁਆਦਾਂ ਤੋਂ ਤੇ ਅਸੁਆਦਾਂ ਤੋਂ, ਕ਼ਹਾਣੀਆਂ ਤੋਂ, ਜਿਹੜੀਆਂ ਓਹ ਸੁਣਾਉਂਦਾ ਹੈ, ਅਪਣੀ ਚਾਲ ਤੋਂ, ਅਪਣੀਆਂ ਅੱਖਾਂ ਦੀ ਹਰਕਤ ਤੋਂ ਅਪਣੇ ਘਰ ਅਪਣੇ ਕਮਰੇ ਦੀ ਦਿੱਖ ਤੋਂ, ਕਿਉਂਕਿ ਧਰਤੀ ਉਤੇ ਕੁਝ ਵੀ ਨਿਰਸਬੰਧ ਨਹੀਂ ਸਗੋਂ ਹਰੇਕ ਚੀਜ਼ ਦੇ ਅਣਗਿਣਤ ਰਿਸ਼ਤੇ ਹਨ।

—ਐਮਰਸਨ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# RAJPAL

## The Leading Name in Construction Machinery



CONCRETE MIXER 10/7 CFT



CONCETE MIXER 7/5

Manufacturers of

- Concrete Mixers of all Sizes
- Pan Mixers
- Vibrators of all Types
- Tower Hoists
- Hydraulic Press
- Spare Parts of all Makes Concrete Mixers

Phones Office : 529033
Factory : 501973
Resi. : 536093

# BALWANT SINGH & SONS

: 4E/11 JHANDEWALA EXTN.
NEW DELHI-110055

Factory : A 2/3, MAYA PURI, PHASE II
Opp, C-70 NEW DELHI-110064

# ਵਰਿਆਮ

ਨਵੰਬਰ—੧੯੮੯ ਜਿਲਦ—੧੫ ਅੰਕ—੧

ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੋਰ ਮਿਲ)
ਜਲੰਧਰ ੧੪੪੦੦੧

Office Address
Monthly WARIAM
(Punjabi)
Ladowali Road,
(Near Madan Flour Mill)
Jalandhar-144001

## ਵਰਿਆਮ ਦੇ ਦਰ

| | | |
|---|---|---|
| ਇਕ ਪ੍ਰਤੀ | | ੩.੦੦ ਰੁਪਏ |
| ਸਾਲਾਨਾ ਚੰਦਾ | | ੩੦.੦੦ ,, |
| ਤਿੰਨ ਸਾਲ ਵਾਸਤੇ | | ੮੦.੦੦ ,, |
| ਚਾਰ ਸਾਲ ਵਾਸਤੇ | | ੧੦੦.੦੦ ,, |
| ਪੰਜ ਸਾਲ ਵਾਸਤੇ | | ੧੨੫.੦੦ ,, |
| ਉਮਰ ਭਰ ਵਾਸਤੇ | | ੩੦੦.੦੦ ,, |
| ਥਾਈਲੈਂਡ : | ਹਵਾਈ ਡਾਕ | ੨੦੦.੦੦ ,, |
| | ਸਮੁੰਦਰੀ | ੮੦.੦੦ ,, |
| ਅਰਬ ਅਫਰੀਕਾ ਤੇ ਯੂਰਪ | ਹਵਾਈ ਡਾਕ | ੨੫੦.੦੦ ,, |
| | ਸਮੁੰਦਰੀ | ੮੦.੦੦ ,, |
| ਅਮਰੀਕਾ : ਕਨੇਡਾ : | ਹਵਾਈ ਡਾਕ | ੩੦੦.੦੦ ,, |
| | ਸਮੁੰਦਰੀ ਡਾਕ | ੮੦.੦੦ ,, |

## ਸਾਡੀ ਮਜਬੂਰੀ

ਪਾਠਕ ਵਰਿਆਮ ਨੂੰ ਉਡੀਕ ਰਹੇ ਹਨ। ਅਸੀਂ ਮਜਬੂਰ ਹਾਂ। ਕਾਰਨ ਕਈ ਹਨ ਪਰ ਸਭ ਤੋਂ ਵਡਾ ਸਾਡੇ ਕੰਪੋਜ਼ਿੰਗ ਸਟਾਫ ਦੀ ਲੰਮੀ ਗੈਰ ਹਾਜ਼ਰੀ ਹੈ। ਹੁਣ ਜਦੋਂ ਹਥਲਾ ਅੰਕ ਤਿਆਰੀ ਅਧੀਨ ਸੀ ਤਾਂ ਮੁੜ ਉਹਨਾਂ ਦਾ ਮੁਖੀਆ ਬੀਮਾਰ ਪੈ ਗਿਆ। ਖੜੇ ਪੈਰ ਜੋ ਹੋ ਸਕਦਾ ਸੀ ਕੀਤਾ ਹੈ।

ਜੀਅ ਕਰਦਾ ਸੀ ਅਪਣੀ ਮਜਬੂਰੀ ਦੀਆਂ ਚਿੱਠੀਆਂ ਸਭ ਨੂੰ ਲਿਖ ਕੇ ਮਾਫੀ ਮੰਗ ਲਈ ਜਾਵੇ। ਫੇਰ ਸੋਚਿਆ ਮਾਫੀ ਵਾਸਤੇ ਚਿੱਠੀ ਨਾ ਪੁੱਜੇ ਵਰਿਆਮ ਰਾਹੀ ਹੀ ਪਹੁੰਚਿਆ ਜਾਵੇ।

ਅਹਿਮ ਰਿਪੋਰਟਾਂ, ਤਸਵੀਰਾਂ ਤੇ ਲੇਖ ਨਹੀਂ ਛਾਪੇ ਜਾ ਰਹੇ। ਅਸੀਂ ਕਿਹੜਿਆਂ ਸ਼ਬਦਾਂ ਵਿਚ ਲਿਖੀਏ ਕਿ ਸਾਨੂੰ ਇਸ ਗਲ ਦੀ ਕਿਨੀ ਨਮੋਸ਼ੀ ਹੈ।

ਇਸ ਅੰਕ ਵਿਚ ਫਿਰ ਵੀ ਤੁਹਾਨੂੰ ਕੁਝ ਨਾ ਕੁਝ ਮਿਲੇਗਾ। ਪੰਜਾਬੀ ਦੇ ਸਿਰਕੱਢ ਕਹਾਣੀਕਾਰ ਰਾਮ ਸਰੂਪ ਅਣਖੀ ਅਤੇ ਸ਼ਰਨ ਮਕੜ ਹੋਰਾਂ ਦੀਆਂ ਕਹਾਣੀਆਂ ਇਸ ਅੰਕ ਨੂੰ ਨਿਕਚੂ ਹੁੰਦਿਆਂ ਵੀ ਵਡਾ ਦਰਸਾਉਣ ਗੀਆਂ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸ਼ਤਾਬਦੀ ਨੂੰ ਸਮਰਪਿਤ ਉਹਨਾਂ ਦੀ ਪੂਜ ਮਾਤਾ ਜੀਵਨ ਕੌਰ ਦਾ ਜੀਵਨ ਵਰਿਆਮ ਦਾ ਜੀਵਨ ਦਾਤਾ ਬਣੇਗਾ ਐਸਾ ਸਾਡਾ ਵਿਸ਼ਵਾਸ਼ ਹੈ।

ਅਰਦਾਸ ਕਰੋ ਅਤੇ ਆਸ਼ੀਰਵਾਦ ਦਿਓ ਕਿ ਵਰਿਆਮ ਦਾ ਸਟਾਫ ਸਣੇ ਸੰਪਾਦਕ ਦੇ ਤਗੜੇ ਹੋ ਕੇ ਅਗਲੇ ਅੰਕਾਂ ਵਿਚ ਪਿਛਲੀਆਂ ਘਾਟਾਂ ਪੂਰੀਆਂ ਕਰੇ।

—ਜਗਦੀਸ਼ ਸਿੰਘ

## ਸ: ਹਰਮੀਤ ਸਿੰਘ ਢੋਡੇ ਵਾਲੇ

ਸਾਨੂੰ ਇਹ ਦਸਦਿਆਂ ਬਹੁਤ ਦੁਖ ਹੋ ਰਿਹਾ ਹੈ ਕਿ ਸਾਡੇ ਮਿਤਰ ਸ: ਹਰਮੀਤ ਸਿੰਘ ਢੋਡੇ ਵਾਲੇ ਨਾਮਧਾਰੀ ਕਾਲੋਨੀ ਰਮੇਸ਼ ਨਗਰ ਨਵੀਂ ਦਿਲੀ ਮਿਤੀ ੧੯ ਨਵੰਬਰ ੧੯੮੯ ਨੂੰ ਇਕ ਐਕਸੀਡੈਂਟ ਦੇ ਬਹਾਨੇ ਸਦੀਵੀ ਵਿਛੋੜਾ ਦੇ ਗਏ ਹਨ ਆਪ ਨਾਮਧਾਰੀ ਸਮਾਜ ਦੇ ਬਹੁਤ ਅਣਥਕ ਨੌਜਵਾਨ ਸਨ ਅਤੇ ਸੇਵਾ ਉਹਨਾਂ ਦਾ ਪਰਮ ਮਿਸ਼ਨ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਉਹ ਅਨਿਨ ਭਗਤ ਸਨ। ਅਸੀਂ ਉਹਨਾਂ ਦੀ ਜੀਵ ਆਤਮਾ ਦੀ ਸਦਗਤੀ ਦੀ ਅਰਦਾਸ ਕਰਦੇ ਹਾਂ।

—ਜਗਦੀਸ਼ ਸਿੰਘ

## ਵਾਨ ਪ੍ਰਾਜੈਕਟ ਦਾ ਉਦਘਾਟਨ

ਮਹਾਰਾਸ਼ਟਰ ਵਿਚ ਵਾਨ ਨਦੀ ਉੱਤੇ ਉਸਰ ਰਹੇ ਵਿਸ਼ਾਲ ਡੈਮ ਦਾ ਠੇਕਾ ਪ੍ਰਸਿਧ ਨਾਮਧਾਰੀ ਸ. ਹਰਭਜਨ ਸਿੰਘ ਜੀ ਦੀ ਕੰਪਣੀ ਹਰਭਜਨ ਸਰਬਜੀਤ ਐਂਡ ਐਸੋਸੀਏਟ ਨੂੰ ਮਿਲਿਆ ਹੈ। ਬੀਤੇ ਸਤੰਬਰ ਮਹੀਨੇ ਵਿਚ ਇਸ ਦੀ ਉਸਾਰੀ ਦਾ ਆਰੰਭ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਕਰਾਇਆ ਗਿਆ। ਸ਼ਤਿਗੁਰੂ ਜੀ ਨਾਲ ਪੰਡਿਤ ਗੋਪਾਲ ਸਿੰਘ ਜੀ, ਪੰ. ਰਾਜਿੰਦਰ ਸਿੰਘ ਜੀ, ਪ੍ਰੀਤਮ ਸਿੰਘ ਕਵੀ ਜੀ, ਸੁਰਿੰਦਰ ਸਿੰਘ ਮਨਚੰਦਾ ਜੀ, ਰਾਗੀ ਖਜ਼ਾਨ ਸਿੰਘ, ਹਰਬੰਸ ਸਿੰਘ ਅਤੇ ਹੋਰ ਸਾਧ ਸੰਗਤ ਵੀ ਪਧਾਰੀ। ਸਥਾਨਕ ਰਸਮਾਂ ਅਨੁਸਾਰ ਵੀ ਉਦਘਾਟਣ ਹੋਇਆ ਅਤੇ ਇਸ ਸਮੇਂ ਵਿਸ਼ਾਲ ਦੀਵਾਨ ਵੀ ਸੱਜਿਆ। ਹਵਨ ਪਾਠ ਰਾਗੀਆਂ ਦੇ ਕੀਰਤਨ ਤੋਂ ਇਲਾਵਾ ਪੰਡਿਤ ਗੋਪਾਲ ਸਿੰਘ ਜੀ, ਪ੍ਰੀਤਮ ਸਿੰਘ ਕਵੀ ਜੀ ਅਤੇ ਡਾ. ਭਗਵਾਨ ਦਾਸ ਵਰਮਾ ਨੇ ਇਸ ਸਮੇਂ ਬਹੁਤ ਭਾਵ ਪੂਰਤ ਵਿਚਾਰ ਰੱਖੇ। ਸ: ਹਰਭਜਨ ਸਿੰਘ ਜੀ ਨੇ ਪ੍ਰੇਮ ਭਿੱਜੇ ਸ਼ਬਦਾਂ ਵਿਚ ਸੁਆਗਤੀ ਭਾਸ਼ਨ ਕੀਤਾ। ਡਾ. ਭਗਵਾਨ ਦਾਸ ਵਰਮਾ ਜੀ ਨੇ ਨਾਮਧਾਰੀ ਇਤਿਹਾਸ ਤੋਂ ਸਥਾਨਕ ਮਰਾਠੇ ਲੋਕਾਂ ਨੂੰ ਜਾਣੂ ਕਰਾਇਆ।

ਪੰਡਿਤ ਗੋਪਾਲ ਸਿੰਘ ਜੀ ਨੇ ਆਪਣੇ ਨਿਵੇਕਲੇ ਅੰਦਾਜ਼ ਵਿਚ ਮਾਸ ਸ਼ਰਾਬ ਅਤੇ ਤੰਬਾਕੂ ਸੇਵਨ ਤੋਂ ਪ੍ਰਹੇਜ ਕਰਨ ਲਈ ਲੋਕਾਂ ਨੂੰ ਪ੍ਰੇਰਿਆ। ਸਤਿਗੁਰੂ ਜੀ ਨੇ ਅਪਣੇ ਪਰਵਚਨਾਂ ਵਿਚ ਭਾਰਤ ਦੀ ਪੁਰਾਣੀ ਸਭਿਅਤਾ ਦੀ ਉਤਮਤਾ ਦਰਸਾਂਉਦਿਆਂ ਸਰਬ ਸਾਂਝਾ ਸ਼ਾਂਤੀ ਅਤੇ ਅਮਨ ਦਾ ਉਪਦੇਸ਼ ਦਿਤਾ। ਓਹਨਾਂ ਵੀ ਮਾਸ ਸ਼ਰਾਬ ਦੇ ਤਿਆਗ ਤੇ ਜੋਰ ਦਿਤਾ ਨਾਮ ਜਪਣ ਅਤੇ ਸੱਚੇ ਮਾਰਗ ਤੇ ਚਲਣ ਤੇ ਜੋਰ ਦਿਤਾ।

## ੭ ਜਨਵਰੀ ਨੂੰ ਸੰਗੀਤ ਸੰਮੇਲਨ

ਸੰਗੀਤ ਕਲਾ ਮੰਚ ਦੇ ਸਕੱਤਰ ਡਾ: ਜੁਗਿੰਦਰ ਬਾਵਰਾ ਅਨੁਸਾਰ ਮੰਚ ਦਾ ੧੪ਵਾਂ ਸੰਗੀਤ ਸੰਮੇਲਨ ਪ੍ਰਸਿਧ ਗਾਇਕ ਸਵ: ਮੁਹੰਮਦ ਰਫੀ ਨੂੰ ਸਮਰਪਿਤ ਹੋਵੇਗਾ। ਇਹ ਸੰਮੇਲਨ ਐਤਵਾਰ ੭ ਜਨਵਰੀ ੧੯੯੦ ਨੂੰ ੧-੩੦ ਵਜੇ ਦੁਪਹਿਰ ਲਾਇਨਜ਼ ਭਵਨ ਲਾਜਪਤ ਨਗਰ ਜਲੰਧਰ ਵਿਚ ਕੀਤਾ ਜਾ ਰਿਹਾ ਹੈ। ਕਲਾਕਾਰ ਹਨ: ਸ੍ਰੀ ਸੁਧੀਰ ਕੌਸ਼ਲ, ਕੁਮਾਰੀ ਨਿਵੇਦਤਾ ਸਿੰਘ, ਸ੍ਰੀ ਰਵੀ ਕਾਂਤ, ਸ੍ਰੀ ਕਾਲੇ ਰਾਮ, ਸ: ਕੁਲਵੰਤ ਸਿੰਘ, ਪੰ: ਰਮਾਂ ਕਾਂਤ ਆਦਿਕ। ਗੀਤਾਂ, ਗਜ਼ਲਾਂ ਦੇ ਇਸ ਪ੍ਰੋਗਰਾਮ ਦੇ ਮੁਖ ਅਤਿਥੀ ਸ੍ਰੀ ਵੀ. ਐਸ. ਵਾਹੀ ਵਿਤ ਕਮਿਸ਼ਨਰ ਜਲੰਧਰ ਹੋਣਗੇ। ਸ੍ਰੀ ਆਗਿਆ ਪਾਲ ਚੱਢਾ ਸ਼ਮਾ ਰੋਸ਼ਨ ਕਰਨਗੇ, ਇਸ ਮੌਕੇ ਤੇ ਇਕ ਸੋਵੀਨਰ ਵੀ ਰੀਲੀਜ਼ ਕੀਤਾ ਜਾਵੇਗਾ।

**ਸ: ਗੁਰਦੇਵ ਸਿੰਘ ਚਘਰ ਨੂੰ ਖੁਸ਼ੀਆਂ—** ਵਰਿਆਮ ਦੇ ਆਜੀਵਨ ਮੈਂਬਰ ਅਤੇ ਸਨੇਹੀ ਸ: ਗੁਰਦੇਵ ਸਿੰਘ ਚਘਰ ਦੇ ਘਰ ੧੨ ਨਵੰਬਰ ੧੯੯੯ ਨੂੰ ਪੋਤਰੇ (ਸਪੁਤਰ ਸ: ਹਿੰਮਤ ਸਿੰਘ) ਨੇ ਜਨਮ ਲਿਆ। ਇਸ ਖੁਸ਼ੀ ਵਿਚ ਉਹਨਾਂ ਵਰਿਆਮ ਵਾਸਤੇ ੫੧/- ਰੁ: ਸਹਾਇਤਾ ਭੇਜੀ ਹੈ।

**ਸ: ਸਾਧਾ ਸਿੰਘ ਮੁਹਾਰਾਂ ਵਾਲੇ ਦਿੱਲੀ—** ਵਰਿਆਮ ਦੇ ਜੀਵਨ ਮੈਂਬਰ ਅਤੇ ਨਾਮਧਾਰੀ ਧਰਮਸਾਲਾ ਰਮੇਸ਼ ਨਗਰ ਦਿੱਲੀ ਦੇ ਮੁਖੀ ਸ: ਸਾਧਾ ਸਿੰਘ ਮੁਹਾਰਾਂ ਵਾਲਿਆਂ ਆਪਣੇ ਦੋ ਪੋਤਰਿਆਂ ਨੂੰ ਦਸਤਾਰ ਸਜਾਉਣ ਦੀ ਖੁਸ਼ੀ ਵਿਚ ਪੂਰਨ ਮਰਿਆਦਾ ਅਨੁਸਾਰ ਅਖੰਡ ਪਾਠ ਕਰਵਾਇਆ। ਮਿਤੀ ੧੦-੯-੯੯ ਨੂੰ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪਣੇ ਕਰ ਕਮਲਾਂ ਦੁਆਰਾ ਕਾਕਾ ਜਤਿੰਦਰਪਾਲ ਸਿੰਘ ਤੇ ਸ: ਖੁਸ਼ਵੰਤ ਸਿੰਘ (ਸਪੁਤਰ ਸ: ਕਿਰਪਾਲ ਸਿੰਘ) ਨੂੰ ਦਸਤਾਰ ਸਜਾਈ। ਸ: ਸਾਧਾ ਸਿੰਘ ਜੀ ਨੇ ਇਸ ਖੁਸ਼ੀ ਵਿਚ ੫੦/- ਰੁ: ਸੰਤ ਸਤਿਨਾਮ ਸਿੰਘ ਰਾਹੀਂ ਵਰਿਆਮ ਨੂੰ ਭੇਜੇ ਹਨ।

**ਸੰਤ ਕਿਰਪਾਲ ਸਿੰਘ ਸਲੈਚ ਰਮੇਸ਼ ਨਗਰ ਦਿਲੀ**



ਵਰਿਆਮ ਦੇ ਜੀਵਨ ਮੈਂਬਰ ਹਨ। ਇਹਨਾਂ ਨੇ ਆਪਣੇ ਗ੍ਰਿਹ ੦੪੬-ਨਾਮਧਾਰੀ ਕਾਲੋਨੀ ਦਿਲੀ ਵਿਖੇ ੩ ਅਖੰਡ ਪਾਠ ੧੯ ਤੋਂ ੨੪ ਅਕਤੂਬਰ ਨੂੰ ਕਰਾਏ। ਇਹ ਪਾਠ ਉਹਨਾ ਆਪਣੇ ਸਪੁਤਰਾਂ ਕੁਲਦੀਪ ਸਿੰਘ ਤੇ ਸੁਖਦੀਪ ਸਿੰਘ ਦੀ ਖੁਸ਼ੀ ਵਿਚ ਕਰਵਾਏ। ੨੨ ਤਾਰੀਖ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਦਰਸ਼ਨ ਦਿਤੇ। ਦੀਵਾਨ ਲਗੇ ਤੇ ਲੰਗਰ ਹੋਇਆ। ਵਰਿਆਮ ਨੂੰ ਇਸ ਖੁਸ਼ੀ ਵਿਚ ੧੦੦/- ਰੁ: ਭੇਟ ਕੀਤੇ।

**ਸ: ਮੱਖਣ ਸਿੰਘ ਮਾਨਸਰੋਵਰ ਗਾਰਡਨ ਨਵੀਂ ਦਿੱਲੀ** ਦੇ ਨਿਵਾਸ ਅਸਥਾਨ (ਬੀ-੬੬ ਮਾਨਸਰੋਵਰ ਗਾਰਡਨ) ਵਿਖੇ ਮਿਤੀ ੨੩ ਨਵੰਬਰ ੧੯੯੯ ਨੂੰ ਇਕ ਭਾਰੀ ਸਮਾਗਮ ਹੋਇਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਹਜ਼ੂਰੀ ਵਿਚ ਅਮ੍ਰਿਤ ਵੇਲੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਰਾਗੀ ਜੱਥਾ ਸੰਤ ਹਰਭਜਨ ਸਿੰਘ ਸਿਤਾਰਵਾਦਕ, ਸ: ਹਰਬੰਸ ਸਿੰਘ, ਸੰਤ ਖਜ਼ਾਨ ਸਿੰਘ, ਸੰਤ ਬਲਜੀਤ ਸਿੰਘ (ਤਾਰ ਸ਼ਹਿਨਾਈ) ਅਤੇ ਸੁਖਵਿੰਦਰ ਸਿੰਘ ਪਿੰਕੀ (ਰਾਸ਼ਟਰੀ ਤਬਲਾ ਵਾਦਕ) ਨੇ ਮਿਲ ਕੇ ਕੀਤਾ। ਉਪਰੰਤ ਵਿਧੀ ਪੂਰਬਕ ਹੋਏ ਅਖੰਡ ਪਾਠ ਦਾ ਭੋਗ ਪਾਇਆ ਗਿਆ। ਆਪਣੇ ਉਪਦੇਸ਼ ਵਿਚ ਸਤਿਗੁਰੂ ਜੀ ਨੇ ਪ੍ਰਭੂ ਦੀ ਰਜ਼ਾ ਦੇ ਅੰਦਰ ਰਹਿਣ ਦਾ ਅਧਿਆਤਮਕ ਉਪਦੇਸ਼ ਦਿਤਾ। ਸ: ਮੱਖਣ ਸਿੰਘ ਦੇ ਛੋਟੇ ਵੀਰ ਸ: ਅਵਤਾਰ ਸਿੰਘ ਨੇ ਸੰਖੇਪ ਤਕਰੀਰ ਵਿਚ ਗ਼ਾਤੀ ਉਦਾਹਰਣ ਦਿੰਦਿਆਂ ਕਿਹਾ ਕਿ ਗੁਰੂ ਦੀ ਨਿੰਦਿਆ ਨਾ ਸੁਣਨੀ ਚਾਹੀਦੀ ਹੈ ਨਾ ਕਰਨੀ ਚਾਹੀਦੀ ਹੈ ਨਹੀਂ ਤਾਂ ਦਰਸ਼ਨਾਂ ਦੇ ਸੁਖ ਤੋਂ ਵਾਂਜਿਆਂ ਰਹਿਣਾ ਪੈਂਦਾ ਹੈ।

ਇਸ ਸਮੇਂ ਦਿੱਲੀ ਦੀਆਂ ਸੰਗਤਾਂ ਦਾ ਭਾਰੀ ਇਕੱਠ ਸੀ। ਸਾਰੀ ਸਾਧ ਸੰਗਤ ਨੂੰ ਅਤੁੱਟ ਗੁਰੂ ਕਾ ਲੰਗਰ ਵਰਤਾਇਆ ਗਿਆ। ਇਸ ਸਮੇਂ ਧਾਰਮਕ ਤੇ ਸਮਾਜਕ ਕਾਰਜਾਂ ਵਾਸਤੇ ਕੱਢੀ ਮਾਇਆ ਵਿਚੋਂ ੨੦੦/- ਵਰਿਆਮ ਨੂੰ ਵੀ ਭੇਜੇ ਗਏ।

**ਠੇਕੇਦਾਰ ਹਰਭਜਨ ਸਿੰਘ ਔਰੰਗਾਬਾਦ** ਨੇ ਮਹਾਰਾਸ਼ਟਰ ਵਿਚ ਨਵੇਂ ਪ੍ਰਾਜੈਕਟ ਦਾ ਆਰੰਭ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਦੁਆਰਾ ਕਰਵਾਇਆ। ਇਸ ਅਵਸਰ ਤੇ ਭਾਰੀ ਸਮਾਗਮ ਹੋਇਆ। ਠੇਕੇਦਾਰ ਹਰਭਜਨ ਸਿੰਘ ਜੀ ਵਲੋਂ ੧੦੦੦/- ਰੁ: ਵਰਿਆਮ ਨੂੰ ਸਹਾਇਤਾ ਵਜੋਂ ਭੇਜਿਆ ਹੈ।

**ਸ: ਨਰਿੰਦਰ ਸਿੰਘ ਖੁਰਾਣਾ** ਕਿੰਗਜ਼ਵੇ ਕੈਂਪ ਦਿੱਲੀ-੯ ਵਰਿਆਮ ਨੂੰ ੧੦੦/- ਰੁ: ਸਹਾਇਤਾ ਭੇਜਦੇ ਹਨ।

**ਸੂਬਾ ਹਰਬੰਸ ਸਿੰਘ ਦੇਸ਼ੀ ਔਰੰਗਾਬਾਦ** ਵਰਿਆਮ ਨਾਲ ਸਦਾ ਵਾਂਗ ਸਨੇਹ ਜਤਾਉਂਦੇ ਹੋਏ ੧੦੦/- ਰੁ: ਭੇਜਦੇ ਹਨ।

**ਸੰਤ ਅਜੀਤ ਸਿੰਘ ਜੰਮੂ** ਦੇ ਸਪੁਤਰ ਪਰਮਜੀਤ ਸਿੰਘ ਦਾ ਅਨੰਦ ਕਾਰਜ ੧੬ ਅਕਤੂਬਰ ੧੯੯੯ ਨੂੰ ਸਾਲਾਨਾ ਪ੍ਰਯੋਗ ਦੇ ਅੰਤਲੇ ਦਿਨ ਸ੍ਰੀ ਭੈਣੀ ਸਾਹਿਬ ਵਿਖੇ ਬੀਬੀ ਅਵਨਾਸ਼ ਕੌਰ ਸਪੁਤਰੀ ਸ: ਹਰਭਜਨ ਸਿੰਘ ਜਸਪਾਲ (ਕਰਤਾਰਪੁਰ) ਨਾਲ ਹੋਇਆ। ਇਸ ਖੁਸ਼ੀ ਵਿਚ ਵਰਿਆਮ ਨੂੰ ੫੧/- ਸਹਾਇਤਾ ਦਿਤੀ।

# ਮਾਤਾ ਜੀਵਨ ਕੌਰ ਜੀ

ਪ੍ਰਿੰ: ਬੇਅੰਤ ਕੌਰ

ਸੇਵਾ ਦੀ ਪੁੰਜ, ਨਿਮ੍ਰਤਾ ਤੇ ਤਿਆਗ ਦੀ ਪ੍ਰਤਿਮਾ, ਸਨੇਹ ਤੇ ਮਮਤਾ ਦਾ ਅਥਾਹ ਭੰਡਾਰ, ਸਾਦਗੀ ਤੇ ਸ਼ਾਂਤੀ ਦੀ ਮੂਰਤ, ਉਚ ਅਧਿਆਤਮਕ ਸਿਖਰਾਂ ਦੀ ਪ੍ਰਾਪਤ ਕਰਤਾ, ਰਿਧੀਆਂ-ਸਿੱਧੀਆਂ ਦੀ ਮਲਿਕਾ, ਨਿਰਭੈ, ਨਿਡਰ, ਦਲੇਰ, ਪਰਮ ਪੂਜਣੀਕ ਜਗਤ ਮਾਤਾ ਜੀਵਨ ਕੌਰ ਦੇ ਨਾਮ ਤੋਂ ਸਾਰਾ ਨਾਮਧਾਰੀ ਜਗਤ ਪਰੀਚਿਤ ਹੈ। ਮਾਤਾ ਜੀ ਦਾ ਅਵਤਾਰ ੧੯੧੬ ਬਿਕ੍ਰਮੀ ਚੇਤ ਦੇ ਮਹੀਨੇ ਵਿਚ ਹਿਸਾਰ ਦੇ ਪਿੰਡ ਬਰਾਜ ਵਿਖੇ ਹੋਇਆ। ਆਪ ਜੀ ਦੇ ਪਿਤਾ ਸ: ਖੁਸ਼ਹਾਲ ਸਿੰਘ ਤੇ ਮਾਤਾ ਭਾਗਭਰੀ ਆਦਰਸ਼ ਮਾਪੇ ਸਨ । ਆਪ ਜੀ ਦੀ ਛੋਟੀ ਭੈਣ ਫਤਹਿ ਕੌਰ ਆਪ ਜੀ ਤੋਂ ਚਾਰ ਪੰਜ ਸਾਲ ਛੋਟੀ ਸੀ, ਤੇ ਇਕ ਭਰਾ ਜਿਸਦਾ ਨਾਮ ਚੂਹੜ ਸਿੰਘ ਸੀ, ਆਪ ਜੀ ਤੋਂ ਵੱਡੇ ਸਨ। ਆਪ ਜੀ ਦੇ ਪਿਤਾ ਸ: ਖੁਸ਼ਹਾਲ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਤੋਂ ਭਜਨ ਪੁਛਿਆ ਹੋਇਆ ਸੀ। ਜਿਸ ਦਿਨ ਹੀ ਖੁਸ਼ਹਾਲ ਸਿੰਘ ਜੀ ਨੇ ਭਜਨ ਪੁਛਿਆ, ਉਸੇ ਦਿਨ ਹੀ ਸਤਿਗੁਰੂ ਜੀ ਆਪ ਜੀ ਨੂੰ ਸੂਬਾ ਥਾਪ ਦਿਤਾ।

ਆਪ ਜੀ ਦੇ ਪਿਤਾ ਸੱਚੇ ਪਾਤਸ਼ਾਹ ਜੀ ਦੀਆਂ ਅਪਾਰ ਖੁਸ਼ੀਆਂ ਦੇ ਪਾਤਰ ਸਨ, ਇਸ ਕਰਕੇ ਜਦੋਂ ਕਦੋਂ ਵੀ ਸਤਿਗੁਰੂ ਜੀ ਦਾ ਦੌਰਾ ਇਸ ਪਾਸੇ ਲਗਦਾ, ਆਪ ਜੀ ਦੇ ਘਰ ਚਰਨ ਪਾਕੇ ਖੁਸ਼ੀਆਂ ਬਖਸ਼ਦੇ। ਆਪ ਜੀ ਵੀ ਸ੍ਰੀ ਭੈਣੀ ਸਾਹਿਬ ਜਾ ਕੇ ਅਨੇਕਾਂ ਵਾਰੀ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਦੇ। ਇਕ ਵਾਰੀ ਸੂਬਾ ਜੀ ਆਪਣੇ ਨਾਲ ਆਪਣੀਆਂ ਦੋਹਾਂ ਬੱਚੀਆਂ (ਮਾਤਾ ਜੀਵਨ ਕੌਰ ਜੀ ਤੇ ਫਤਹਿ ਕੌਰ ਜੀ) ਨੂੰ ਨਾਲ ਲੈ ਕੇ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਗਏ। ਉਥੇ ਜਾ ਕੇ ਮਾਤਾ ਜੀਊਣ ਕੌਰ ਜੀ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਿਰ ਹੋਏ। ਜਦੋਂ ਮਾਤਾ ਫਤਹਿ ਕੌਰ ਜੀ ਨੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ਼ਬਦ ਪੜ੍ਹਿਆ।

ਤੁਧੁ ਧਿਆਇਨਿ ਬੇਦ ਕਤੇਬਾ ਸਣੁ ਖੜੇ ॥
ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ ॥
ਬ੍ਰਹਮੇ ਤੁਧੁ ਧਿਆਇਨਿ ਇੰਦ੍ਰ ਇੰਦ੍ਰਾਸਣਾ।
ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਿ।

ਤਦ ਸ਼ਬਦ ਸੁਣਕੇ ਸਤਿਗੁਰੂ ਜੀ ਅਤਿ ਪ੍ਰਸੰਨ ਹੋਏ ਤੇ ਦੋਹਾਂ ਨੂੰ ਆਪਣੇ ਪਵਿੱਤਰ-ਹਸਤ ਕੰਵਲਾਂ ਨਾਲ ਸੰਤਰਿਆਂ ਦਾ ਪ੍ਰਸ਼ਾਦ ਦਿਤਾ। ਮਾਤਾ ਜੀਵਨ ਕੌਰ ਦੇ ਸਿਰ ਤੇ ਹੱਥ ਰੱਖ ਕੇ ਇਹ ਵਰ ਦਿਤਾ ਕਿ ਇਹ ਜਗਤ ਮਾਤਾ ਹੋਵੇਗੀ" ਤੇ ਦੋਹਾਂ ਨੂੰ ਹੁਕਮ ਦਿਤਾ ਦੋਨੋਂ ਭੈਣਾਂ ਪੜ੍ਹਿਆ ਕਰੋ। ਇਕੱਠੀਆਂ ਹੀ ਮਿਲਕੇ ਰਿਹਾ ਕਰੋ। ਪੁਰਾਣੇ ਜ਼ਮਾਨੇ 'ਚ ਬੱਚੇ ਬੱਚੀਆਂ ਦਾ ਵਿਆਹ ਕਰਨ ਦਾ ਆਮ ਰਿਵਾਜ ਸੀ। ਇਸ ਤਰ੍ਹਾਂ ਬਚਪਨ ਵਿਚ ਹੀ ਸੂਬਾ ਖੁਸ਼ਹਾਲ ਸਿੰਘ ਨੇ ਵੀ ਦੋਹਾਂ ਬੱਚੀਆਂ ਦਾ ਵਿਆਹ ਕਰ ਦਿਤਾ। ਸੱਚੇ ਪਾਤਸ਼ਾਹ ਜੀ ਨੇ ਉਸ ਵਿਆਹ ਨੂੰ ਨਾ ਮਨਜ਼ੂਰ ਕੀਤਾ ਤੇ ਬਚਨ ਕੀਤਾ ਅਸੀਂ ਸੂਬਾ ਖੁਸ਼ਹਾਲ ਸਿੰਘ ਦੀਆਂ ਧੀਆਂ ਦਾ ਵਿਆਹ ਆਪੇ ਹੀ ਕਰਾਂਗੇ।

ਸੂਬਾ ਜੀ ਜੀਵਨ ਕੌਰ ਤੇ ਫਤਹਿ ਕੌਰ ਸਹਿਤ ਵਾਪਸ ਆਕੇ ਦੋਹਾਂ ਭੈਣਾਂ ਨੂੰ ਆਪਣੇ ਨਾਨਕੇ ਘਰ ਭੇਜ ਦਿਤਾ ਜਿਥੇ ਉਨ੍ਹਾਂ ਬੱਚੀਆਂ ਨੇ ਆਪਣੇ ਮਾਮਾ ਹਰਨਾਮ ਸਿੰਘ ਜੀ ਤੋਂ ਗੁਰਮੁਖੀ ਅੱਖਰਾਂ ਦਾ ਗਿਆਨ ਪ੍ਰਾਪਤ ਕੀਤਾ ਤੇ ਦਸ ਸਾਲਾਂ ਦੀ ਆਯੂ ਵਿਚ ਮਾਤਾ ਜੀਵਨ ਕੌਰ ਜੀ ਤੋਂ ਆਦਿ ਗ੍ਰੰਥ ਸਾਹਿਬ ਜੀ ਦਾ ਪਾਠ ਵੀ ਸ਼ੁਰੂ ਕਰਵਾ ਦਿਤਾ।

ਸਤਿਗੁਰੂ ਹਰੀ ਸਿੰਘ ਜੀ ਦੇ ਮਹਿਲ ਮਾਈ ਸਾਹਿਬ ਕੌਰ ਜੀ ਦੀ ਸਿਹਤ ਕੁਝ ਢਿੱਲੀ ਜਿਹੀ ਹੋ ਗਈ। ਸਤਿਗੁਰੂ ਰਾਮ ਸਿੰਘ ਜੀ ਨੇ ਇਕ ਸਮੇਂ ਸਤਿਗੁਰੂ ਹਰੀ ਸਿੰਘ ਜੀ ਕੋਲੋਂ ਪੁਛਿਆ ਕੀ ਤੇਰਾ ਵਿਆਹ ਕਰ ਦੇਈਏ ? ਸਤਿਗੁਰੂ ਜੀ ਨੇ ਕੋਈ ਉੱਤਰ ਨਾ ਦਿਤਾ, ਤੇ ਚੁੱਪੀ ਸਾਧੀ ਰਖੀ। ਸਤਿਗੁਰੂ ਜੀ ਨੇ ਉਸ ਵੇਲੇ ਬਚਨ ਕੀਤਾ ਇਕ ਨਹੀਂ ਦੋ ਹੋਣਗੇ। ਸਤਿਗੁਰੂ ਜੀ ਨੇ ਪ੍ਰਦੇਸ ਗਵਨ ਕੀਤਾ, ਮਾਤਾ ਸਾਹਬ ਕੌਰ ਜੀ ਨੇ ਅਪਣਾ ਸਰੀਰ ਤਿਆਗ ਦਿਤਾ। ਡੇਰੇ ਦੀ ਦੇਖ-ਰੇਖ ਤੇ ਸੰਭਾਲ ਦੀ ਜ਼ਿੰਮੇਵਾਰੀ ਦਾਨ ਸਿੰਘ ਤੇ ਰਾਧੋ ਸਿੰਘ ਜੀ ਨੇ ਲਈ। ਸਾਰਾ ਖਜ਼ਾਨਾ ਮਾਈ ਗੁਰਦਈ ਖੰਨੇ ਵਾਲੀ ਦੇ ਹੱਥ ਸੌਂਪ ਦਿਤਾ ਗਿਆ।

ਇਕ ਵਾਰੀ ਬਾਬਾ ਜੱਸਾ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਦਾਦਾ ਬਨਣ ਦੀ ਇੱਛਾ ਪ੍ਰਗਟ ਕੀਤੀ। ਸਤਿਗੁਰੂ ਜੀ ਆਪਣੇ ਪੂਜਯ ਪਿਤਾ ਜੀ ਨੂੰ ਉੱਤਰ ਦਿਤਾ ਮੇਰੇ ਤਾਂ ਨਹੀਂ, ਪਰ ਬੁੱਧ ਸਿੰਘ ਦੇ ਪੁੱਤਰ ਆਪ ਜੀ ਨੂੰ ਅਵੱਸ਼ ਦਾਦਾ ਬਨਾਣਗੇ। ਬਾਬਾ ਜਸਾ ਸਿੰਘ ਜੀ ਦੇ ਪੋਤਰਿਆਂ ਵਾਲੀ ਮੰਗ ਪੂਰੀ ਹੋਣ ਦਾ ਸਮਾਂ ਹੁਣ ਆ ਗਿਆ ਸੀ। ਸਤਿਗੁਰੂ ਹਰੀ ਸਿੰਘ ਜੀ ਨੇ ਫੁਰਮਾਇਆ ਕਿ ਇਸ ਵਡੇਰੀ ਉਮਰ ਵਿਚ ਕੌਣ ਆਪਣੀਆਂ ਧੀਆਂ ਵਿਆਹੇਗਾ। ਬਾਬੇ ਸ਼ੇਰ ਸਿੰਘ ਜੀ ਮਸਤ ਡਫਰਕੇ ਜ਼ਿਲਾ ਲਾਹੌਰ ਵਾਲਿਆਂ ਨੇ ਕਿਹਾ—ਇਕ ਤੇ ਕੀ ਦੋ ਤੇ ਉਹ ਵੀ ਜੱਟੀਆਂ। ਬਾਬਾ ਜੀ ਆਪਣੀ ਮਸਤ ਬਿਰਤੀ ਵਿਚ ਜੋ ਵੀ ਫੁਰਮਾਂਦੇ ਉਹ

ਹਮੇਸ਼ਾ ਹੀ ਸੱਚ ਹੁੰਦਾ। ਇਹ ਸੱਚ ਹੁਣ ਸਾਖਿਆਤਕਾਰ ਹੁੰਦਾ ਦਿਸਨ ਲਗ ਪਿਆ। ਸੂਬਾ ਖੁਸ਼ਹਾਲ ਸਿੰਘ, ਉਹਨਾਂ ਦੀ ਸੁਪਤਨੀ ਭਾਗਭਰੀ, ਹਰਨਾਮ ਸਿੰਘ ਜੀ ਗਿੱਲਾਂ ਵਾਲੇ ਮਾਤਾ ਜੀਵਨ ਕੌਰ ਜੀ ਦੇ ਮਾਮੇ, ਸ੍ਰੀ ਭੈਣੀ ਸਾਹਿਬ ਵਿਖੇ ਆ ਕੇ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਵਿਚ ਹਾਜ਼ਿਰ ਹੋਏ। ਜੀਵਨ ਕੌਰ ਜੀ ਦੀ ਆਯੂ ਉਸ ਵੇਲੇ ੨੮ ਸਾਲ ਦੀ ਸੂਬਾ ਖੁਸ਼ਹਾਲ ਸਿੰਘ ਜੀ ਨੇ ਦੋਹਾਂ ਬੀਬੀਆਂ ਦਾ ਆਨੰਦ ਕਾਰਜ ਕਰਨ ਵਾਸਤੇ ਸਲਾਹ ਕੀਤੀ। ਭਾਈ ਨਰੈਣ ਸਿੰਘ ਜੀ ਨੇ ਗੁਰੂ ਹਰੀ ਸਿੰਘ ਜੀ ਨਾਲ ਜੀਵਨ ਕੌਰ ਤੇ ਫਤਹਿ ਕੌਰ ਦਾ ਅਰਦਾਸਾ ਕਰ ਦਿਤਾ। ਇਕ ਵੈਸਾਖ ੧੯੪੪ ਨੂੰ ਮਾਤਾ ਜੀਵਨ ਕੌਰ ਤੇ ਫਤਹਿ ਕੌਰ ਜੀ ਗੁਰੂ ਕੇ ਮਹਿਲ ਬਣ ਗਏ। ਸਾਰੇ ਨਾਮਧਾਰੀ ਜਗਤ ਵਿਚ ਖੁਸ਼ੀਆਂ ਦੀ ਲਹਿਰ ਦੌੜ ਗਈ। ਕੜਾਹ ਪ੍ਰਸ਼ਾਦ ਦੇ ਖੁਲੇ ਗੱਫੇ ਵਰਤਾਕੇ ਸੰਗਤਾਂ ਨੂੰ ਨਿਹਾਲ ਕੀਤਾ ਗਿਆ ਤੇ ਰਾਤ ਨੂੰ ਦੀਪਮਾਲਾ ਕਰਕੇ ਖੁਸ਼ੀ ਦਾ ਪ੍ਰਗਟਾਵਾ ਕੀਤਾ ਗਿਆ।

ਪਿਤਾ ਖੁਸ਼ਹਾਲ ਸਿੰਘ ਜੀ ਆਪਣੀਆਂ ਸਪੁੱਤਰੀਆਂ ਨੂੰ ਹਰ ਪ੍ਰਾਣੀ ਮਾਤਰ ਨਾਲ ਪਿਆਰ ਕਰਨਾ, ਖੱਦਰ ਦੇ ਬਸਤਰ ਧਾਰਨ ਕਰਨਾ, ਮੰਜੇ ਤੇ ਬੈਠ ਕੇ ਪ੍ਰਸ਼ਾਦਾ ਨਹੀਂ, ਛਕਨਾ, ਆਪਣੇ ਪੰਥ ਦਾ ਦੁਖ ਸੁਖ ਆਪਣੇ ਸਰੀਰ ਤੇ ਝਲਣਾ, ਗੁਰੂ ਗੱਦੀ ਤੇ ਲੰਗਰ ਆਦਿ ਦਾ ਹਮੇਸ਼ਾਂ ਅਦਬ, ਸਤਿਕਾਰ ਕਰਨਾ, ਅੰਮ੍ਰਿਤ ਵੇਲੇ ਹਨੇਰੇ 'ਚ ਬਾਹਰ ਜੰਗਲ ਪਾਣੀ ਜਾਕੇ ਇਸ਼ਨਾਨ ਕਰਨਾ, ਬੁਰੇ ਬਚਨਾਂ ਨੂੰ ਸ਼ਾਂਤ ਹੋ ਕੇ ਸਹਿਨ ਕਰਨਾ, ਮਿੱਠਾ ਬੋਲਣਾ. ਹਰ ਕੰਮ ਕਰਨ ਤੋਂ ਪਹਿਲਾਂ ਅਰਦਾਸਾ ਸੋਧਨਾ ਆਦਿ ਸਿਖਿਆਵਾਂ ਤੇ ਚਲਣ ਦੀ ਪ੍ਰੇਰਨਾ ਦਿਤੀ। ਸਪੁੱਤਰੀਆਂ ਨੇ ਆਪਣੇ ਪਿਤਾ ਜੀ ਦੇ ਸ਼ੁਭ ਬਚਨਾਂ ਨੂੰ ਆਪਣੇ ਪੱਲੇ ਬੰਨ ਲਿਆ ਤੇ ਸਾਰੀ ਉਮਰ ਉਨ੍ਹਾਂ ਦੇ ਦੱਸੇ ਪੂਰਨਿਆਂ ਤੇ ਚਲਦੇ ਰਹੇ।

ਸੁਖੂ ਤੇ ਹਮੀਰੇ ਨੰਬਰਦਾਰ ਨੂੰ ਬੜਾ ਦੁਖ ਲਗਾ ਇਸ ਲਈ ਉਨ੍ਹਾਂ ਨੇ ਪੁਲਿਸ ਕੋਲ ਜਾ ਕੇ ਉਲਟੀ ਸਿੱਧੀ ਰਿਪੋਰਟ ਕੀਤੀ, ਜਿਸ ਕਰਕੇ ਮਾਤਾ ਜੀਵਨ ਕੌਰ ਜੀ, ਫਤਹਿ ਕੌਰ ਜੀ ਨੂੰ ਡੇਰੇ ਵਿਚ ਨਜ਼ਰਬੰਦ ਕਰ ਦਿਤਾ ਗਿਆ। ਦੋਹਾਂ ਮਾਤਾ ਜੀ ਦੀ ਹਾਜ਼ਰੀ ਹਰ ਰੋਜ਼ ਪੁਲਿਸ ਲਿਖਦੀ। ਮਾਈ ਗੁਰਦਈ ਨੇ ਖਜ਼ਾਨੇ ਦੀਆਂ ਕੁੰਜੀਆਂ ਮਾਤਾ ਜੀਵਨ ਕੌਰ ਜੀ ਨੂੰ ਸੌਂਪ ਦਿਤੀਆਂ। ਮਾਤਾ ਜੀ ਅੰਮ੍ਰਿਤ ਵੇਲੇ ੩.੩੦ ਵਜੇ ਉਠ ਕੇ ਪਹਿਲਾਂ ਆਪ ਇਸ਼ਨਾਨ ਕਰਦੇ ਤੇ ਫਿਰ ਸਤਿਗੁਰੂ ਜੀ ਦਾ ਇਸ਼ਨਾਨ ਕਰਾਂਦੇ। ਜਪੁਜੀ ਸਾਹਿਬ, ਸਬਦ ਹਜ਼ਾਰੇ ਦਾ ਪਾਠ ਕੰਠ ਕੀਤਾ ਹੋਇਆ ਸੀ।

ਸਤਿਗੁਰੂ ਹਰੀ ਸਿੰਘ ਜੀ ਤੇ ਮਾਤਾ ਜੀਵਨ ਕੌਰ ਜੀ ਦੇ ਗ੍ਰਿਹਿ ਵਿਖੇ ਸੰਮਤ ੧੯੪੬ ਚੇਤ ਵਦੀ ਤੀਜ ਐਤਵਾਰ ਦਿਨ, ਸੂਰਜ ਦੇ ਢਲਦੇ ਪਰਛਾਵਿਆਂ ਹੇਠ ਤਦਾਨੁਸਾਰ ਮਾਰਚ ੧੮੯੦ ਸ੍ਰੀ ਪ੍ਰਤਾਪ ਸਿੰਘ ਜੀ ਨੇ ਅਤਵਾਰ ਲਿਆ। ਚਾਰ ਚੁਫੇਰੇ ਖੁਸ਼ੀਆਂ ਦੀ ਲਹਿਰ ਦੌੜ ਗਈ, ਨਾਮਧਾਰੀ ਸੰਗਤ ਅੰਦਰ ਹਰਸ਼, ਉਲਾਸ, ਖੇੜਾ। ਕੁਦਰਤ ਦੀ ਦੇਵੀ ਨੇ ਨਿਮੀ-ਨਿਮੀ ਵਰਖਾ ਰਾਹੀਂ ਆਪਣੇ ਪਿਆਰੇ ਦਾ ਇਸ ਲੋਕ ਵਿਚ ਆਗਮਨ ਦਾ ਸੁਆਗਤ ਕੀਤਾ। ਸਚੇ ਪਾਤਸ਼ਾਹ ਗੁਰੂ ਹਰੀ ਸਿੰਘ ਜੀ ਰਾਮਸਰ ਬਿਰਾਜਮਾਨ ਸਨ। ਬਾਲਕ ਦੇ ਜਨਮ ਦੀ ਖਬਰ ਸੁਣਕੇ ਬਚਨ ਕੀਤਾ, "ਵਡੇ ਪ੍ਰਤਾਪ ਵਾਲਾ ਪ੍ਰਤਾਪ ਸਿੰਘ ਆਇਆ ਹੈ। "ਇਸ ਦੀ ਛਤਰ ਛਾਇਆ ਹੇਠ ਸੰਗਤਾਂ ਬੜੀਆ ਮੌਜਾਂ ਖੁਸ਼ੀਆਂ ਮਾਣੇਗੀ"। ਬਾਬਾ ਵੀਰ ਸਿੰਘ ਜੀ ਚੂਨੀ ਵਾਲੇ ਜੋ ਕਿ ਬਹੁਤ ਉਚੀ ਸਾਧੂ ਬਿਰਤੀ ਦੇ ਮਾਲਿਕ ਸਨ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕੰਠ ਵਿਚ ਭਜਨ ਦਿਤਾ। ਮਹਾਰਾਜ ਨਿਹਾਲ ਸਿੰਘ ਜੀ ੧੯੪੯ ਦੇ ਕਤਕ ਵਦੀ ਦਸਮੀ ਨੂੰ ਮਹਾਰਾਜ ਜੀਵਨ ਕੌਰ ਦੀ ਕੁੱਖ ਤੋਂ ਸ੍ਰੀ ਭੈਣੀ ਸਾਹਿਬ ਵਿਖੇ ਜਨਮ ਲਿਆ। ਮਹਾਰਾਜ ਗੁਰਦਿਆਲ ਸਿੰਘ ਜੀ ਮਾਤਾ ਜੀ ਦੇ ਤੀਜਰੇ ਸਾਹਿਬਜ਼ਾਦੇ ਨੇ ਦਸਮੀ ਕਤਕ ਵਦੀ ੧੯੫੪ ਸੋਮਵਾਰ ਨੂੰ ਜਨਮ ਧਾਰਨ ਕੀਤਾ।

ਮਾਤਾ ਜੀਵਨ ਕੌਰ ਜੀ ਸੇਵਾ ਕਰਦਿਆਂ-ਕਰਦਿਆਂ ਸੇਵਾ ਰੂਪ ਹੀ ਹੋ ਗਏ ਸਨ। ਸੇਵਾ ਲਈ ਹਮੇਸ਼ਾ ਤਤਪਰ ਰਹਿੰਦੇ ਤੇ ਦੂਜਿਆਂ ਨੂੰ ਵੀ ਸੇਵਾ ਕਰਨ ਦੀ ਪ੍ਰੇਰਣਾ ਦਿੰਦੇ।

ਆਉ ਸਖੀ ਸੰਤ ਪਾਸਿ, ਸੇਵਾ ਲਾਗੀਐ,
ਪੀਸਉ ਚਰਣ ਪਖਾਰਿ, ਆਪੁ ਤਿਆਗੀਐ।
ਤਜਿ ਆਪੁ ਮਿਟੈ ਸੰਤਾਪ, ਆਪੁ ਨਹ ਜਾਣਾਈਐ।
ਸ਼ਰਣਿ ਗਹੀਜੈ ਮਾਨਿ ਲੀਜੈ, ਕਰੇ ਸੋ ਸੁਖੁ ਪਾਈਐ।

ਮਾਤਾ ਜੀ ਲੰਗਰ ਦੀ ਸੇਵਾ ਆਪਣੇ ਹੱਥੀਂ ਕਰਦੇ। ਬਰਤਨ ਮਾਂਜਦੇ ਤੇ ਬੁਹਾਰੀ ਫੇਰਨ ਵਿਚ ਸੰਕੋਚ ਨਾ ਕਰਦੇ। ਦਰਸ਼ਨ ਕਰਨ ਆਈ ਸਾਧ-ਸੰਗਤ ਨੂੰ ਬੜੇ ਪਿਆਰ ਨਾਲ ਛਕਾਂਦੇ। ਗੜਵੇ ਦੇ ਵਿਚੋਂ ਤਤੀਰੀ ਬੰਨ ਕੇ ਦੇਸੀ ਘਿਉ ਥਾਲੇ ਵਿਚ ਪਾ ਦਿੰਦੇ। ਲੋੜਵੰਦ ਨੂੰ ਜੋੜਾ, ਬਸਤਰ, ਮਾਲਾ, ਗੜਵਾ ਅਤੇ ਪਊਏ ਦੇ ਕੇ ਨਿਹਾਲ ਕਰਦੇ। ਰਾਹੀਆਂ ਨੂੰ ਪਾਣੀ ਪਿਆ ਕੇ ਉਨ੍ਹਾਂ ਦੀ ਪਿਆਸ ਨੂੰ ਤ੍ਰਿਪਤ ਕਰਦੇ। ਆਈਆਂ ਸੰਗਤਾਂ ਦੀ ਸੇਵਾ ਤਾਂ ਮਾਤਾ ਜੀ ਕਰਦੇ ਹੀ ਸਨ, ਵਿਦਾ ਹੋਣ ਲਗਿਆਂ ਰਸਤੇ ਵਿਚ ਵਰਤਨ ਵਸਤੇ ਝੋਲੀਆਂ ਭਰ ਦਿੰਦੇ। ਲੈਣ ਵਾਲੇ ਦੀ ਜਦੋਂ ਤੱਕ ਬਸ ਨਾ ਹੋ ਜਾਂਦੀ, ਦਿੰਦੇ ਹੀ ਜਾਂਦੇ।

ਇਕ ਵਾਰੀ ਕੌਲਾ ਸਿੰਘ ਜੀ ਨੇ ਆਪਣੇ ਪਿੰਡ ਮੌਲੀ ਜਿਲਾ ਅੰਬਾਲਾ ਵਿਚ, ਮਾਤਾ ਜੀ ਦੇ ਦਾਨੀ ਸੁਭਾ ਤੇ ਉਦਾਰਤਾ ਦੀ ਬਹੁਤ ਪ੍ਰਸੰਸਾ ਕੀਤੀ ਕਿ ਮਾਤਾ ਜੀ ਉਤਨੀਦੇਰ ਤਕ ਪਦਾਰਥ ਦਿੰਦੇ ਹੀ ਰਹਿੰਦੇ ਹਨ, ਜਿੰਨੀ ਦੇਰ ਲੈਣ ਵਾਲੇ ਦੀ ਬਸ ਨਾ ਹੋ ਜਾਵੇ। ਕੋਲ ਬੈਠੇ ਇਕ ਸਿੱਖ ਦੇ ਮਨ ਵਿਚ ਆਈ ਕਿਉਂ ਨਾ ਇਸ ਗੱਲ ਦੀ ਪਰਖ ਕੀਤੀ ਜਾਵੇ, ਉਸ ਸ੍ਰੀ ਭੈਣੀ ਸਾਹਿਬ ਪੂਜਯ ਮਾਤਾ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ, ਮਾਤਾ ਜੀ ਮੇਰਾ ਪਰਿਵਾਰ ਬਹੁਤ ਵੱਡਾ ਹੈ, ਕਿਰਪਾ ਕਰਕੇ ਉਨ੍ਹਾਂ ਨੂੰ ਛਕਾਣ ਲਈ ਪਦਾਰਥ ਦਿਓ। ਮਾਤਾ ਜੀ ਨੇ ਆਟਾ, ਖੰਡ ਘਿਉ ਆਦਿ ਸਭ ਕੁਝ ਨਾਲ ਉਸਦੀਆਂ ਝੋਲੀਆਂ ਭਰ ਦਿਤੀਆਂ। ਦੋ ਤਿੰਨ ਵਾਰੀ ਉਸਨੇ ਇਸ ਤਰ੍ਹਾਂ ਹੀ ਕੀਤਾ ਤੇ ਅੰਤ ਵਿਚ ਮਾਤਾ ਜੀ ਦੇ ਚਰਨਾਂ ਤੇ ਡਿਗ ਪਿਆ, ਕਿਉਂਕਿ ਜਿਸ ਤਰ੍ਹਾਂ ਉਸਨੇ ਮਾਤਾ ਜੀ ਦੀ ਪ੍ਰਸੰਸਾ ਸੁਣੀ ਸੀ ਮਾਤਾ ਜੀ ਉਸ ਤੋਂ ਵੀ ਵਧੇਰੇ ਉਦਾਰ ਸਨ। ਭਜਨ ਲੈ ਕੇ ਘਰ ਖੁਸ਼ੀ-ਖੁਸ਼ੀ ਵਾਪਸ ਗਿਆ। ੧੯੫੬ ਬਿਕਰਮੀ ਕਾਲ ਦਾ ਪ੍ਰਭਾਵ ਸਾਰੇ ਭਾਰਤਵਰਸ਼ ਤੇ ਪਿਆ। ਸ੍ਰੀ ਭੈਣੀ ਸਾਹਿਬ ਤਾਂ ਹਮੇਸ਼ਾਂ ਸਦਾ ਬਰਤ ਲਗਿਆ ਰਹਿੰਦਾ। ਦੂਰ ਦੁਰਾਡੇ ਤੋਂ ਲੱਖਾਂ ਲੋਕ ਸ੍ਰੀ ਭੈਣੀ ਸਾਹਿਬ ਦੇ ਆਲੇ-ਦੁਆਲੇ ਆ ਕੇ ਡੇਰੇ ਲਾ ਲਏ। ਮਾਤਾ ਜੀ ਦਿਨ ਰਾਤ ਅਣਥੱਕ ਸੇਵਾ ਵਿਚ ਜੁੱਟ ਗਏ ਤੇ ਇਹ ਸਿਲਸਿਲਾ ਤਿੰਨ ਮਹੀਨਿਆਂ ਤਕ ਚਲਦਾ ਰਿਹਾ। ਮਾਤਾ ਆਪਣੇ ਪਵਿਤਰ ਹਸਤ ਕੰਵਲਾਂ ਰਾਹੀਂ ਲੱਖਾਂ ਕਾਲ ਪੀੜਤਾਂ ਨੂੰ ਦਿਨ ਰਾਤ ਪਦਾਰਥ ਵੰਡ ਵੰਡਕੇ ਉਨ੍ਹਾਂ ਦੀ ਭੁੱਖ ਨੂੰ ਤ੍ਰਿਪਤ ਕਰਦੇ।

੧੯੨੯ 'ਚ ਜਦੋਂ ਕਾਂਗਰਸ ਦਾ ਸੈਸ਼ਨ ਹੋਇਆ। ਲੱਖਾਂ ਲੋਕਾਂ ਦਾ ਇਕੱਠ ਸੀ। ਮਾਤਾ ਜੀ ਨੇ ਲੰਗਰ ਦੀ ਜ਼ਿੰਮੇਵਾਰੀ ਐਨੇ ਸੋਹਣੇ ਢੰਗ ਨਾਲ ਸੰਭਾਲੀ, ਕਿ ਡਾਕਟਰ ਰਜਿੰਦਰ ਪ੍ਰਸਾਦ ਤੇ ਪੰਡਿਤ ਜਵਾਹਰ ਲਾਲ ਨਹਿਰੂ ਵਰਗੇ, ਸੇਵਾ-ਭਾਵ ਤੋਂ ਪ੍ਰਭਾਵਿਤ ਹੋ ਕੇ ਅਸ਼-ਅਸ਼ ਕਰ ਉਠੇ।

ਉਹ ਸਿਰਫ ਨਾਮਧਾਰੀਆਂ ਦੀ ਹੀ ਮਾਤਾ ਨਹੀਂ ਸੀ ਸਗੋਂ ਸਾਰਿਆਂ ਨੂੰ ਵੀ ਮਾਤਾ ਦਾ ਸਨੇਹ ਤੇ ਵਾਤਾਸਲਯ ਪੂਰਨ ਰੂਪ ਵਿਚ ਮਿਲਦਾ। ਇਕ ਵਾਰੀ ਜੈਤੋ ਦੇ ਮੋਰਚੇ ਤੇ ਜਾਣ ਵਾਸਤੇ ਅਕਾਲੀਆਂ ਦੇ ਦੱਲ ਉਥੋਂ ਲੰਘਣੇ ਸ਼ੁਰੂ ਹੋ ਗਏ। ਕਈਆਂ ਦੇ ਦਿਲ ਅੰਦਰ ਧਿਆਨ ਆਇਆ, ਕਿ ਕਿਉਂ ਨਾ ਮਾਤਾ ਜੀਵਨ ਕੌਰ ਜੀ ਦੇ ਦਰਸ਼ਨ ਕਰ ਚਲੀਏ! ਪਤਾ ਨਹੀਂ ਕੀ ਵਾਪਰਨੀ ਹੈ? ਆਪ ਜੀ ਦੀ ਚੁੰਬਕਮਈ ਸ਼ਖਸੀਅਤ ਕੀ ਹਿੰਦੂ, ਕੀ ਸਿੱਖ ਸਭ ਨੂੰ ਆਪਣੇ ਵਲ ਆਕ੍ਰਸ਼ਿਤ ਕਰਦੀ ਤੇ ਫਿਰ ਨੀਲੋਂ ਦੇ ਪੁਲ ਤੋਂ ਸ੍ਰੀ ਭੈਣੀ ਸਾਹਿਬ ਕਿਹੜਾ ਦੂਰ ਹੈ? ੨੫੦ ਆਦਮੀਆਂ ਦਾ ਦਲ ਉਥੋਂ ਨਿਕਲ ਰਿਹਾ ਸੀ। ਇਹ ਦਲ ਸ੍ਰੀ ਭੈਣੀ ਸਾਹਿਬ ਮਾਤਾ ਜੀ ਦੇ ਦਰਸ਼ਨ ਨੂੰ ਪਹੁੰਚ ਗਿਆ। ਜਗਤ ਮਾਤਾ ਵੀ ਬੱਚਿਆਂ ਦੀ ਉਡੀਕ ਜਿਵੇਂ ਅਗੋਂ ਹੀ ਕਰ ਰਹੀ ਹੋਵੇ। ਉਨ੍ਹਾਂ ਨੂੰ ਵੇਖਕੇ ਮਾਤਾ ਜੀ ਨੂੰ ਚਾਅ ਚੜ੍ਹ ਗਿਆ। ਕਈ ਸਿੱਖਾਂ ਨੇ ਮਾਤਾ ਜੀ ਦੇ ਚਰਨਾਂ ਤੇ ਮਥਾ ਟੇਕਿਆ ਤੇ ਕਈਆ ਨੇ ਨਾ ਵੀ ਟੇਕਿਆ। ਮਾਤਾ ਜੀ ਨੇ ਕਿਹਾ "ਵੇ ਵੀਰੋ ਪ੍ਰਸ਼ਾਦਾ ਛੱਕ ਲਵੋ", ਅਗੋਂ ਸਿੰਘਾਂ ਨੇ ਉਤਰ ਦਿੱਤਾ "ਮਾਤਾ ਜੀ ਪ੍ਰਸ਼ਾਦਾ ਤਾਂ ਅਸੀਂ ਛਕਕੇ ਆਏ ਹਾਂ, ਸਾਨੂੰ ਦੁੱਧ ਛਕਾਉ ਜੀ" ਮਾਤਾ ਜੀ ਨੇ ਸ਼ਿੰਗਾਰਾ ਸਿੰਘ ਨੂੰ ਆਵਾਜ਼ ਮਾਰਦਿਆਂ ਕਿਹਾ, ਵੇ ਸ਼ਿੰਗਾਰਾ ਸਿੰਘਾ ਜਲਦੀ-ਜਲਦੀ ਦੁੱਧ ਲਈ ਭਾਂਡੇ ਇਕੱਠੇ ਕਰਕੇ ਲੈ ਆ" ਸਾਧ-ਸੰਗਤ ਦੀਆਂ ਪੰਗਤਾਂ ਲਗ ਗਈਆਂ। ਇਕ ਛੋਟੀ ਜਿਹੀ ਕਾਹੜਣੀ ਦੁੱਧ ਦੀ ਸੀ, ਤੇ ਪੀਣ ਵਾਲੇ ਸਨ ੨੫੦ ਸਿੱਖ। ਮਾਤਾ ਜੀ ਨੇ ਆਪਣਾ ਪਰਨਾ ਕਾਹੜਣੀ ਵਿਚ ਪਾ ਦਿਤਾ, ਤੇ ਕਾਹੜਣੀ ਵਿਚੋਂ ਦੁੱਧ ਕਢਕੇ ਦਬਾ-ਦੱਬ ਵਰਤਾਣਾ ਸ਼ੁਰੂ ਕਰ ਦਿਤਾ। ਸਾਰੇ ਸਿੱਖ ਰਜ ਰਜਕੇ ਦੁੱਧ ਛਕਕੇ ਤ੍ਰਿਪਤ ਹੋ ਗਏ, ਪਰ ਹਾਲਾਂ ਵੀ ਕਾਹੜਣੀ ਵਿਚ ਕੁੱਝ ਦੁੱਧ ਬਾਕੀ ਬਚਿਆ ਪਿਆ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਅਕਸਰ ਬਚਨ ਕਰਦੇ ਹੁੰਦੇ ਸਨ। "ਮਹੰਤ ਜੀਉਣ ਸਿੰਘ ਅੰਮ੍ਰਿਤਸਰ ਵਾਲੇ ਤੇ ਮਾਤਾ ਜੀਵਨ ਕੌਰ ਦੇ ਹੱਥਾਂ ਵਿਚ ਰਿਧੀਆਂ-ਸਿਧੀਆਂ ਹਨ। ਇਹ ਇਕ ਬੁੱਕ ਵਰਤਾਂਦੇ ਹਨ ਤੇ ਦੋ ਬੁੱਕਾਂ ਹੋਰ ਵਧ ਜਾਂਦੀਆਂ ਹਨ।"

ਮਾਤਾ ਜੀ ਨੂੰ ਨਿੰਦਕ ਵੀ ਉਨ੍ਹਾਂ ਹੀ ਪਿਆਰਾ ਸੀ, ਜਿੰਨਾ ਕੁ ਆਪਣਾ ਸਿੱਖ ਸੇਵਕ। ਮਾਤਾ ਜੀ ਨਿੰਦਾ ਕਰਨ ਵਾਲੇ ਨੰਬਰਦਾਰ ਸੁੱਖੂ ਤੇ ਘੁਮੰਡਾ ਦੇ ਘਰ ਜਾਕੇ ਲੋੜ ਅਨੁਸਾਰ ਉਨ੍ਹਾਂ ਨੂੰ ਅਨੇਕ ਪ੍ਰਕਾਰ ਦੇ ਪਦਾਰਥ ਦੇ ਕੇ ਆਉਂਦੇ। ਪੁਲਸ ਦੇ ਸਿਪਾਹੀਆਂ ਨੂੰ ਵੀ, ਭਾਵੇਂ ਉਹ ਸਿੱਖਾਂ ਤੇ ਅਨੇਕ ਪ੍ਰਕਾਰ ਦੇ ਜ਼ੁਲਮ ਕਰਦੇ, ਉਹਨਾਂ ਨੂੰ ਆਪਣੇ ਸਿੱਖਾਂ ਸੇਵਕਾਂ ਵਾਂਗ ਦੁੱਧ, ਘਿਉ, ਬਾਦਾਮ ਤੇ ਅਨੇਕ ਤਰ੍ਹਾਂ ਦੇ ਪਦਾਰਥ ਦੇ ਕੇ ਨਿਵਾਜਦੇ।

ਮਾਤਾ ਜੀ ਬਚਪਨ ਤੋਂ ਗੁਰਬਾਣੀ ਦੇ ਅੰਨਿਨ ਪ੍ਰੇਮੀ ਸਨ। ਇਸ ਲਈ ਉਨ੍ਹਾਂ ਨੇ ਕਈ ਬਾਣੀਆਂ ਨੂੰ ਕੰਠ ਕੀਤਾ ਹੋਇਆ ਸੀ। ਹਰ ਰੋਜ਼ ਪੰਜ ਗਰੰਥੀ ਦਾ ਪਾਠ ਕਰਦੇ, ਪੰਜ ਮਾਲਾ ਭਗੌਤੀਆਂ ਦੀਆਂ ਤੇ ਪੰਜ ਮਾਲਾ ਭਜਨ ਦੀਆਂ ਕਰਦੇ। ੧੯੯੮ ਵਿਚ ਸੁਹੇਵੇ ਸਾਹਿਬ ਵਿਖੇ ਆਦਿ ਗ੍ਰੰਥ ਸਾਹਿਬ ਜੀ ਦੇ ਪੰਜ ਅਖੰਡ ਪਾਠ ਕਰਾਏ। ਇਸੇ ਹੀ ਸਾਲ ਨੌਹਰ ਵਿਖੇ ੧੦੧ ਸਾਧਾਰਨ ਪਾਠ ਕਰਕੇ ਭੋਗ ਪਵਾਏ।

ਮਾਤਾ ਜੀ ਜਿਸਨੂੰ ਇਕ ਵਾਰੀ ਵੇਖ ਲੈਂਦੇ, ਕਈ ਸਾਲਾਂ ਪਿਛੋਂ ਉਹਦਾ ਨਾਮ ਲੈਣ ਤੇ ਹੀ ਉਸਦੀ ਪਹਿਚਾਨ ਕਰ ਲੈਂਦੇ।

ਇਕ ਵਾਰੀ ਸੰਤ ਟਹਿਲ ਸਿੰਘ ਜੀ ਆਪਣੀ ਸੁਪਤਨੀ ਬਾਰੇ ਮਾਤਾ ਜੀ ਕੋਲੋਂ ਪੁਛਣ ਲਗੇ, ਕਿ ਉਹ ਉਸਦਾ ਘਰ ਵਸਾਏਗੀ ਕਿ ਨਹੀਂ ? ਅੰਤਰਜਾਮੀ ਮਾਤਾ ਨੇ ਬੜੇ ਧਿਆਨ ਨਾਲ ਉਸ ਵਲ ਵੇਖਕੇ 'ਨਹੀਂ' ਦਾ ਉਤਰ ਦਿਤਾ। ਸਾਲ ਅੰਦਰ ਹੀ ਉਹ ਸਰੀਰ ਤਿਆਗ ਗੁਈ।

ਸਤਿਗੁਰੂ ਪ੍ਰਤਾਪ ਸਿੰਘ ਜੀ ਬਚਨ ਕਰਦੇ ਕਿ ਅਸੀਂ ਆਪਣੇ ਜੀਵਨ ਦੇ ਅਨੁਭਵ ਆਪਣੀ ਅਨੁਭਵੀ ਮਾਤਾ ਜੀ ਕੋਲੋਂ ਹੀ ਲਏ ਹਨ। ਤੇ ਨਾਲ ਹੀ ਗਰਵ ਕਰਦੇ ਕਿ ਇਹੋ ਜਿਹੀ ਮਾਤਾ ਦਾ ਸੁਭਾਗ ਕਿਸੇ ਵਿਰਲੇ ਨੂੰ ਹੀ ਪ੍ਰਾਪਤ ਹੁੰਦਾ ਹੈ। ਜਦੋਂ ਮਾਤਾ ਜੀ ਨੌਹਰ ਗਏ ਤਾਂ ਉਥੇ ਬ੍ਰਾਹਮਣ, ਬਾਗੜੀਆਂ ਦਾ ਤੇ ਨਾਮਧਾਰੀ ਸਿੰਘਾਂ ਦਾ ਖੂਹ ਤੋਂ ਪਾਣੀ ਭਰਨ ਤੇ ਝਗੜਾ ਹੋ ਗਿਆ। ਤਹਿਸੀਲਦਾਰ ਰਾਮ ਸਹਾਇ ਦੋਹਾਂ ਪਾਰਟੀਆਂ ਨੂੰ ਉਥੇ ਸੱਦਿਆ। ਉਹ ਨਾਮਧਾਰੀਆਂ ਦੇ ਸਫੈਦ ਸਤਿਜੁਗੀ ਬਾਣੇ ਤੋਂ ਅਤਿ ਪ੍ਰਭਾਵਿਤ ਹੋਏ ਤੇ ਸਿੱਖਾਂ ਨੇ ਦੱਸਿਆ ਕਿ ਮਾਤਾ ਜੀ ਸਾਨੂੰ ਸੁਧ ਲੰਗਰ, ਦਹੀਂ, ਦੁੱਧ ਛਕਾਂਦੇ ਹਨ, ਤੇ ਭਜਨ ਬਾਣੀ ਕਰਾਂਦੇ ਹਨ। ਇਕ ਦਿਨ ਜਦੋਂ ਉਹ ਮੌਕਾ ਵੇਖਣ ਗਿਆ, ਤਾਂ ਮਾਤਾ ਜੀ ਦੇ ਦਰ ਤੇ ਕਿਧਰੇ ਲੰਗਰ ਛਕਾਇਆ ਜਾ ਰਿਹਾ ਸੀ, ਕਿਧਰੇ ਲੱਸੀ ਵਰਤ ਰਹੀ ਸੀ, ਕਿਧਰੇ ਦੁੱਧ ਦਹੀ ਲੈਣ ਵਾਲਿਆਂ ਦੀਆਂ ਕਤਾਰਾਂ ਲਗੀਆਂ ਸਨ। ਉਹ ਇਹ ਸਤਿਜੁਗੀ ਦ੍ਰਿਸ਼ ਵੇਖਕੇ ਬਹੁਤ ਹੀ ਪ੍ਰਭਾਵਿਤ ਹੋਇਆ। ਮਾਤਾ ਜੀ ਦੇ ਚਰਣਾਂ ਵਿਚ ਸੀਸ ਨਿਵਾਇਆ ਤੇ ਭਜਨ ਲੈ ਕੇ ਮਾਤਾ ਜੀ ਦਾ ਸ਼ਰਧਾਲੂ ਬਣ ਗਿਆ।

ਮਾਤਾ ਜੀ ਦੇ ਭਜਨ ਬਾਣੀ ਦੇ ਪ੍ਰਤਾਪ ਤੋਂ ਅਤਿ ਪ੍ਰਭਾਵਿਤ ਹੋ ਕੇ ਹੋਰ ਹਿੰਦੂ ਪਰਿਵਾਰ ਵੀ ਆਪ ਜੀ ਦੇ ਸ਼ਰਧਾਲੂ ਬਣ ਗਏ। ਕਈ ਬਿਰਧ ਤੇ ਬੇਆਸਰੇ ਮਾਤਾ ਜੀ ਦੇ ਚਰਣਾਂ ਵਿਚ ਆ ਵਸੇ।

ਹਨੂਮਾਨਗੜ੍ਹ ਸਟੇਸ਼ਨ ਦਾ ਸਟੇਸ਼ਨ-ਮਾਸਟਰ ਵੀ ਆਪ ਜੀ ਦੇ ਦਰਸ਼ਨਾਂ ਨੂੰ ਲੋਚਦਾ ਸੀ। ਇਕ ਵਾਰੀ ਮਾਤਾ ਜੀ ਹਨੂਮਾਨਗੜ੍ਹ ਸਟੇਸ਼ਨ ਤੇ ਉਤਰੇ ਕਿਉਂਕਿ ਇਥੋਂ ਗੱਡੀ ਬਦਲਣੀ ਪੈਂਦੀ ਸੀ। ਉਥੋਂ ਦੇ ਸਟੇਸ਼ਨ-ਮਾਸਟਰ ਨੇ ਆ ਕੇ ਪੂਜਯ ਮਾਤਾ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ ਤੇ ਅਰਜ ਕੀਤੀ ਮਾਤਾ ਜੀ ਆਪ ਜੀ ਦਾ ਧਰਮ ਕਿਹੜਾ ਹੈ ? "ਮਾਤਾ ਜੀ ਨੇ ਉੱਤਰ ਦਿਤਾ ਦਰ ਤੇ ਆਏ ਦਾ ਅਦਰ ਤੇ ਸੇਵਾ, ਰਾਮ ਦਾ ਨਾਮ ਜਪਣਾ। ਮਾਲਾ ਤੇ ਸੇਵਾ ਹੀ ਸਾਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਬਖਸ਼ੀ ਹੈ ਤੇ ਇਹ ਸਾਡਾ ਧਰਮ ਹੈ।" ਉਸਨੇ ਮਾਤਾ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ ਤੇ ਭਜਨ ਪੁਛਕੇ ਮਾਤਾ ਜੀ ਦੇ ਚਰਨ-ਕੰਵਲਾਂ ਦਾ ਭੌਰਾ ਬਣ ਗਿਆ।

ਇਕ ਵਾਰੀ ਬੀਕਾਨੇਰ ਵਿਖੇ ਜਦੋਂ ਸਾਧਾਂ ਨੂੰ ਦੁੱਧ ਛਕਾ ਰਹੇ ਸਨ, ਤਾਂ ਇਕ ਬ੍ਰਾਹਮਣ ਆਇਆ ਜੋ ਸਿੱਖਾਂ ਨੂੰ ਡਿਗੀ ਤੋਂ ਜਲ ਭਰਨ ਤੋਂ ਰੋਕਦਾ ਸੀ। ਮਾਤਾ ਜੀ ਨੇ ਉਸਨੂੰ ਵੀ ਦੁੱਧ ਛਕਾਇਆ। ਉਹ ਹੈਰਾਨ ਹੋ ਗਿਆ ਕਿ ਅਜ-ਕਲ ਤਾਂ ਲੋਕ ਪਾਣੀ ਪੀਣ ਨੂੰ ਨਹੀਂ ਦਿੰਦੇ, ਤੇ ਇਥੇ ਦੁੱਧ ਦੇ ਖੁਲ੍ਹੇ ਗੱਫੇ ਵਰਤਾਏ ਜਾ ਰਹੇ ਹਨ। ਉਹ ਬ੍ਰਾਹਮਣ ਮਾਤਾ ਜੀ ਦੀ ਚਰਨੀਂਆ ਡਿੱਗਾ। ਮਾਤਾ ਜੀ ਨੇ ਸਿੱਖ ਕੋਲੋਂ ਭਜਨ ਦਿਤਾ ਉਸਨੂੰ ਤਮਾਕੂ ਸਿਗਰੇਟ ਆਦਿ ਪੀਣ ਤੋਂ ਵਰਜਿਤ ਕੀਤਾ। ਉਸਨੇ ਸਿਗਰੇਟ ਦੀ ਡਿੱਬੀ ਵਗਾਹ ਕੇ ਮਾਰੀ ਤੇ ਮਾਤਾ ਜੀ ਦਾ ਹੁਕਮ ਮੰਨਕੇ ਆਪਣਾ ਜਨਮ ਸਫਲ ਕੀਤਾ।

ਇਕ ਵਾਰੀ ਸਿੱਖਾਂ ਨੇ ਮਾਤਾ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਮਾਤਾ ਜੀ ਭਾਣਾ ਕਦੋਂ ਆਵੇਗਾ ਤੇ ਸਤਿਗੁਰੂ ਰਾਮ ਸਿੰਘ ਜੀ ਕਦੋਂ ਦਰਸ਼ਨ ਦੇਣਗੇ। ਮਾਤਾ ਜੀ ਨੇ ਕਿਹਾ ਕਿ ਹਾਲਾਂ ਉਹ ਸਮਾਂ ਨਹੀਂ ਆਇਆ ਉਸ ਤੋਂ ਪਹਿਲਾਂ ਹਾਲਾਂ ਬਹੁਤ ਕੁਝ ਹੋਣਾ ਹੈ। ਸਿੱਖ ਆਪਸ ਵਿਚ ਮਿਲ ਵਰਤਕੇ ਨਹੀਂ ਰਹਿਣਗੇ, ਗੁਰੂ ਘਰ ਦੇ ਨਾਲ ਭਾਰੀ ਵਿਰੋਧਤਾ ਕਰਨਗੇ। ਇਤਿਆਦਿ। ਸਤਿਗੁਰੂ ਰਾਮ ਸਿੰਘ ਜੀ ਸਾਧ-ਸੰਗਤ ਨੂੰ ਜ਼ਰੂਰ ਦਰਸ਼ਨ ਦੇਣਗੇ ਪਰ ਉਹ ਸੁਭਾਗ ਮੈਨੂੰ ਪ੍ਰਾਪਤ ਨਹੀਂ। ਮਾਤਾ ਜੀ ਚਾਲੀ ਸਾਲ ਨਜ਼ਰਬੰਦ ਰਹੇ। ਜਦੋਂ ਕਦੇ ਵੀ ਕਿਸੇ ਸਿੰਘ ਦੇ ਘਰ ਭੋਜ ਜਾਂ ਮੇਲੇ ਤੇ ਜਾਣਾ, ਬਰਤਾਨਵੀ ਸਰਕਾਰ ਕੋਲੋਂ ਇਜਾਜ਼ਤ ਲੈਣੀ ਪੈਂਦੀ।

ਭਾਵੇਂ ਮਾਤਾ ਜੀ ਨੌਹਰ ਰਹਿੰਦੇ ਸਨ, ਪਰ ਹਰ ਮੇਲੇ ਸਮੇਂ ਸ੍ਰੀ ਭੈਣੀ ਸਾਹਿਬ ਜ਼ਰੂਰ ਆਉਂਦੇ, ਕਿਉਂਕਿ ਮਾਤਾ ਜੀ ਤੋਂ ਬਿਨਾਂ ਲੰਗਰ ਦੀ ਸੇਵਾ ਅਧੂਰੀ ਸੀ। ਮਾਤਾ ਜੀ ਲੰਗਰ ਦੀ ਸ਼ੋਭਾ ਸਨ।

ਮਾਤਾ ਜੀ ਆਪਣੇ ਪੁੱਤਰ ਨੂੰ ਸਿਰਫ ਪੁੱਤਰ ਹੀ ਨਾ ਸਮਝਕੇ, ਸਗੋਂ ਸਤਿਗੁਰੂ ਤੇ ਉਹ ਵੀ ਪੂਰਨ ਸਤਿਗੁਰੂ ਜੀ। ਸਤਿਗੁਰੂ ਜੀ ਵੀ ਆਪਣੀ ਮਾਤਾ ਜੀ ਨੂੰ ਪੂਜਨੀਯ ਮੰਨਦੇ। ਜਦੋਂ ਸਤਿਗੁਰੂ ਜੀ ਮਾਤਾ ਜੀ ਦੇ ਚਰਨਾ ਤੇ ਨਮਸਕਾਰ ਕਰਦੇ, ਮਾਤਾ ਜੀ ਹੱਥ ਜੋੜ ਕੇ ਖਲੋਤੇ ਰਹਿੰਦੇ। ਮਾਤਾ ਜੀ ਆਪਣੇ ਪਿਆਰੇ ਪੁੱਤਰ ਸਤਿਗੁਰੂ ਜੀ ਤੇ ਅਧਿਕ ਸ਼ਰਧਾ ਰਖਦੇ ਤੇ ਜੋ ਕੁਝ ਵੀ ਸਤਿਗੁਰੂ ਜੀ ਫਰਮਾਂਦੇ, ਮਾਤਾਂ ਜੀ ਉਹਨਾਂ ਦੇ ਬਚਨਾਂ ਤੇ ਫੁੱਲ ਚੜ੍ਹਾਉਂਦੇ। ਜਦੋਂ ਤੋਂ ਸਤਿਗੁਰੂ ਜੀ ਕੋਠੀ ਡੇਰਾ ਪਾਇਆ, ਮਾਤਾ ਜੀ ਨੇ ਕਦੇ ਉਸ ਪਾਸੇ ਪੈਰ ਨਾ ਕੀਤੇ।

ਮਾਤਾ ਜੀ ਨੂੰ ਜੀਵਨ ਦਾ ਹਰ ਪ੍ਰਕਾਰ ਦਾ ਤਜਰਬਾ ਪ੍ਰਾਪਤ ਸੀ। ਇਕ ਦੋ ਬੀਬੀਆਂ ਇਨਾਮੀ ਨੰਬਰਾਂ ਵਿਚ ਆਈਆਂ। ਮਾਤਾ ਜੀ ਨੇ ਸੂਤਰ ਵੇਖਕੇ ਝਟ ਦੱਸ ਦਿਤਾ, ਕਿ

ਇਹ ਬੀਬੀ ਨੂੰ ਤਾਂ ਹਮੇਸ਼ਾਂ ਸੂਤ ਕੱਤਣ ਦਾ ਤਜਰਬਾ ਹੈ, ਤੇ ਦੂਸਰੀ ਨੇ ਸਿਰਫ ਨੁਮਾਇਸ਼ ਲਈ ਹੀ ਉਚੇਚੇ ਤੌਰ ਤੇ ਕੱਤਿਆ ਹੈ।

ਮਾਤਾ ਜੀ ਦਾ ਸ਼ਰੀਰ ਕਾਫੀ ਢਿੱਲਾ ਰਹਿਣ ਲਗ ਪਿਆ, ਇਸ ਲਈ ਉਹਨਾਂ ਨੂੰ ਸ੍ਰੀ ਭੈਣੀ ਸਾਹਿਬ ਲਿਆਂਦਾ ਗਿਆ। ਤੇ ੧੯੯੯ ਸ਼ਨਿਚਰਵਾਰ ਤਿੰਨ ਫਗਣ ਰਾਤ ਦੇ ਨੌਂ ਵਜੇ ਮਾਤਾ ਜੀ ਨੇ ੮੩ ਸਾਲਾਂ ਦੀ ਉਮਰ ਵਿਚ ਸਾਨੂੰ ਸ਼ਰੀਰਕ ਓਹਲਾ ਦੇ ਦਿਤਾ। ਆਪ ਜੀ ਦੀ ਰਸਨਾ ਦੇ ਅੰਤਿਮ ਸ਼ਬਦ ਸਨ :—

"ਦੇਹੁ ਸਜਣ ਅਸੀਸੜੀਆ
ਜਿਉ ਹੋਵੈ ਸਾਹਿਬ ਸਿਉ ਮੇਲੁ ॥

ਆਤਮਾ ਪ੍ਰਮਾਤਮਾ ਵਿਚ ਲੀਨ ਹੋ ਗਈ ਤੇ ਦੇਹ ਸਸਕਾਰ ਦਸ ਵਜੇ ਕਰ ਦਿਤਾ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਪਰਮ ਪੂਜਣੀਕ ਮਾਤਾ ਜੀ ਦੀ ਯਾਦ ਵਿਚ ੨੯੦ ਪਾਠਾਂ ਦੇ ਭੋਗ ਪਵਾਏ।

---



---

# ਗਜ਼ਬ ਸਾਈਂ ਦਾ

— ਰਾਮ ਸਰੂਪ ਅਣਖੀ—

ਮੇਰੀ ਉਮਰ ਦੇ ਬੰਦੇ ਪਿੰਡ 'ਚ ਹੁਣ ਥੋੜ੍ਹੇ ਈ ਰਹਿ ਗੇਏ। ਅੱਧੇ ਤਾਂ ਇਹਨਾਂ ਚੋਂ ਮੰਜੇ ਨਾਲ ਮੰਜਾ ਹੋ ਕੇ ਪਏ ਹੋਏ ਨੇ। ਕੋਈ ਕੋਈ ਐ, ਜੋ ਸੋਟੀ ਫੜਕੇ ਬਾਹਰ-ਅੰਦਰ ਆ—ਜਾ ਸਕਦੈ। ਇੱਕ-ਅੱਧਾ ਈ ਕੋਈ ਖੇਤ ਦਾ ਗੇੜ ਮਾਰਦਾ ਹੋਊਗਾ। ਸਵੇਰੇ-ਸਵੇਰੇ ਖੇਤ ਜਾ ਕੇ ਆਉਣਾ ਮੇਰਾ ਨਿੱਤ-ਨੇਮ ਐ। ਜੇ ਕਿਸੇ ਦਿਨ ਜਾ ਕੇ ਫਸਲ ਨਾ ਦੇਖਾਂ ਤਾਂ ਸੰਵਾਰਕੇ ਭੁੱਖ ਨ੍ਹੀ ਲਗਦੀ, ਰਾਤ ਨੂੰ ਚੰਗੂ ਨੀਂਦ ਨ੍ਹੀ ਆਉਂਦੀ।

ਘਰੇ ਸਭ ਰੰਗ-ਭਾਗ ਲੱਗੇ ਹੋਏ ਨੇ। ਚਾਰੇ ਪੁੱਤਾਂ ਦੇ ਗਹਾਂ ਦੋ-ਦੋ, ਤਿੰਨ-ਤਿੰਨ ਜੁਆਕ ਨੇ। ਹੁਣ ਤਾਂ ਪੋਤੇ-ਪੋਤੀਆਂ ਵੀ ਵਿਆਹੇ ਗਏ। ਉਹਨਾਂ ਦੇ ਵੀ ਨਿਆਣੇ-ਨਿੱਕੇ ਹੋਈ ਜਾਂਦੇ ਨੇ। ਮੈਂ ਛੋਟੇ ਮੁੰਡੇ ਦੇ ਚੁਲ੍ਹੇ 'ਤੇ ਆਂ। ਖਾਣ-ਪੀਣ ਨੂੰ ਖੁਲ੍ਹਾ। ਪਰ ਮੈਂ ਸੰਜਮ ਨਾਲ ਈ ਖਾਂਦਾ-ਪੀਨਾ। ਘਿਓ-ਕੰਦੂ ਤਾਂ ਹੁਣ ਹਜਮ ਨ੍ਹੀ ਹੁੰਦਾ। ਬੱਸ ਦੁੱਧ ਪੀਨਾਂ, ਉਹ ਵੀ ਇਕ ਵੇਲੇ, ਰਾਤ ਨੂੰ, ਅੱਧੀ ਬਾਟੀ। ਦੁੱਧ ਪੀਣ ਨਾਲ, ਹੋਰ ਤਾਂ ਕੁਸ਼ ਨ੍ਹੀ, ਤੜਕੇ ਜੰਗਲ-ਪਾਣੀ ਖੁਲ੍ਹ ਕੇ ਆ ਜਾਂਦੈ।

ਪਿੰਡ 'ਚ ਜਾ ਕੇ ਕਦੇ ਕਦੇ ਮੈਂ ਆਪਣੇ ਹਾਣੀ-ਬੁੜ੍ਹਿਆਂ ਨੂੰ ਵੀ ਮਿਲ ਆਉਨਾਂ। ਮੈਂ ਗਲ ਆਖੂਗਾ—"ਓਏ ਰਾਮ ਕਿਸ਼ਨਾਂ, ਕੰਜਰਾ, ਓਹਿਆ ਜ੍ਹਾ ਈ ਪਿਐਂ, ਕੀ ਖਾਨੈਂ?"

ਪਟਵਾਰੀ ਬਹੁਤ ਤਾਰੀਫ ਕਰਦਾ ਰਹਿੰਦੈ ਜਦੋਂ ਵੀ ਨਿਗ੍ਹਾ ਪੈ ਜਾਂ, ਬੋਲ ਮਾਰ ਕੇ ਖੜ੍ਹਾ ਲੂਗਾ। ਕਹਿੰਦਾ ਐ—"ਬਾਬਾ ਰਾਮ ਕਿਸ਼ਨ ਸਿਆਂ, ਤੂੰ ਈਂ ਰਹਿ ਗਿਆ ਇਕ ਬੱਸ ਪਿੰਡ 'ਚ, ਬਾਕੀ ਤੇਰੇ ਹਾਣੀ ਤਾਂ ਸਭ ਹਥਿਆਰ ਸਿੱਟੀਂ ਬੈਠੇ ਐ।"

ਆਪਣੀ ਉਮਰ 'ਚ ਮੈਂ ਬੜੇ ਦੁਖ ਦੇਖੇ। ਮੇਰਾ ਬਾਪ ਪਹਿਲੀ ਵੱਡੀ ਲੜਾਈ 'ਚ ਮਾਰਿਆ ਗਿਆ ਸੀ। ਓਦੋਂ ਮੇਰੀ ਉਮਰ ਚੌਦਾਂ-ਪੰਦਰਾਂ ਸਾਲ ਮਸਾਂ ਹੋਊਗੀ। 'ਕੱਲਾ ਈ ਸੀ। ਨਾ ਕੋਈ ਭੈਣ, ਨਾ ਭਰਾ। ਤਾਏ-ਚਾਚੇ ਬਥੇਰਾ ਪਿਆਰ ਕਰਦੇ ਸੀ। ਮਾਂ ਨੇ ਪੂਰਾ ਖੁਆਇਆ-ਪਿਆਇਆ। ਜੁਆਨ ਹੋ ਗਿਆ। ਫੇਰ ਉਹਨੇ ਮੈਨੂੰ ਵਿਆਹ ਲਿਆ। ਵਿਸਾਖੀ ਦੇ ਨ੍ਹਾਉਣ ਅੰਬਰਸਰ ਅਸੀਂ ਤਿੰਨੇ ਗਏ। ਜਲ੍ਹਿਆਂ ਵਾਲੇ ਬਾਗ ਬੜਾ 'ਕੱਠ ਸੀ। ਅੰਗਰੇਜ਼ ਨੇ ਗੋਲੀ ਚਲਾ 'ਤੀ। ਬੇਬੇ ਤੇ ਬਹੂ ਉਥੇ ਮਾਰੀਆਂ ਗਈਆਂ। ਮੈਂ ਬਚਕੇ ਆ ਗਿਆ, ਨਕੜਮਾ। ਤਾਏ-ਚਾਚਿਆਂ ਨੇ ਈ ਗਲ ਲਾਇਆ ਮੈਨੂੰ। ਬਥੇਰਾ ਸਾਂਭਿਆ ਭਾਈ। ਫੇਰ ਮੇਰਾ ਦੂਜਾ ਵਿਆਹ ਵੀ ਕੀਤਾ। ਵਾਹੀ-ਖੇਤੀ 'ਕੱਠੀ ਸੀ। ਸਾਰੀ ਉਮਰ ਈ 'ਕੱਠੇ ਰਹੇ। ਪਰ ਮੁਰੱਬਾਬੰਦੀ ਵੇਲੇ ਟੱਕ ਅੱਡ-ਅੱਡ ਕੱਟ 'ਤੇ। ਉਂ ਤਾਂ ਮੇਰੇ ਮੁੰਡੇ ਜੁਆਨ ਹੋ 'ਗੇ ਸੀ, ਪਰ ਪਹਿਲਾ ਧੱਕਾ ਮੈਨੂੰ ਓਦੋਂ ਲਗਿਆ ਜਦੋਂ ਪਹਿਲੇ ਸਾਲ ਮੈਨੂੰ ਤਾਏ-ਚਾਚੇ ਦੀ ਢੇਰੀ ਤੋਂ ਅੱਡ ਹੋ ਕੇ ਵਾਹੀ ਕਰਨੀ ਪਈ।

ਦੂਜਾ ਧੱਕਾ ਉਦੋਂ ਲਗਿਆ ਜਦੋਂ ਮੇਰੇ ਆਵਦੇ ਚਾਰੇ ਮੁੰਡੇ ਅੱਡ ਹੋ 'ਗੇ। ਕੀ ਹੋਇਆ ਜੇ ਉਹ ਵਿਆਹੇ ਵਰੇ ਗਏ ਸੀ, ਖੇਤੀ ਤਾਂ 'ਕੱਠੀ ਰਖਦੇ। ਮੇਰੇ ਤਾਏ-ਚਾਚੇ 'ਕੱਠੇ ਰਹੇ, ਇਹ ਵੀ ਰਹਿ ਲੈਂਦੇ, ਕੀ ਫਰਕ ਪੈਂਦਾ ਸੀ? 'ਕੱਠਾ ਟੱਬਰ ਤਾਂ ਇਕ ਗੰਢ ਹੁੰਦੀ ਐ। ਵਿਚੇ ਹਾਰ-ਨਿਵਾਰ ਹੋਈ ਜਾਂਦੈ ਸਭ ਦਾ। ਗੰਢ ਬੱਝੀ ਰਹਿੰਦੀ ਐ। ਹਵਾ ਬਾਹਰ ਨ੍ਹੀ ਨਿਕਲਦੀ। ਪਰ ਖੈਰ...

ਤੀਜਾ ਧੱਕਾ ਮੈਨੂੰ ਹੁਣ ਲਗਿਐ। ਇਹ ਧੱਕਾ ਸਭ ਤੋਂ ਵੱਡਾ ਐ। ਸਰਪੰਚ ਦੇਵਤਾ ਆਦਮੀ ਸੀ। ਨਾ ਕਿਸੇ ਦੀ ਚੰਗੀ ਨਾ ਮਾੜੀ। ਸੱਚੋ-ਸੱਚ ਨਿਤਾਰਿਆ ਸ਼ੇਰ ਨੇ ਸਾਰੀ ਉਮਰ। ਪਿੰਡ ਦਾ ਕਿੰਨਾ ਕੀਤਾ ਲਖਵਿੰਦਰ ਸੂੰ ਨੇ। ਸਕੂਲ, ਡੰਗਰ ਹਸਪਤਾਲ, ਫੇਰ ਭਾਈ ਡਾਕਖਾਨਾ, ਸ਼ਫਾਖਾਨਾ, ਟੈਂਕੀ—ਸਾਰੇ ਪਿੰਡ 'ਚ ਘਰ-ਘਰ ਟੂਟੀਆਂ ਲਵਾ 'ਤੀਆਂ, ਭਰੀਂ ਜਾਓ ਬਈ ਤੌੜੇ ਬਾਲਟੀਆ, ਅਗੇ ਬੁੜ੍ਹੀਆਂ ਦੀਆਂ ਪੰਪ ਗੇੜਦੀਆਂ ਦੀਆਂ ਵਖੀਆਂ ਦੜ੍ਹ ਜਾਂਦੀਆਂ। ਕੋਈ ਅੰਤ ਨਾ ਛਡਿਆ ਲਖਵਿੰਦਰ ਨੇ। ਕਿਧਰੋਂ ਈ ਬਿੱਜ ਪੈ 'ਗੀ ਭਾਈ। ਟੂਮ-ਟੱਲਾ ਤੇ ਨੋਟਾਂ ਦੇ ਥੱਬੇ ਸਭ ਲੈ 'ਗੇ। ਇਕ ਦਿਨ ਪਹਿਲਾਂ ਨਰਮਾ ਵੇਚਿਆ ਸੀ, ਸਰਪੰਚ ਨੇ। ਪਿੰਡ ਨੇ ਜਮ੍ਹਾਂ ਈ ਕਾਲਸ ਮਲ 'ਲੀ ਮੂੰਹ-ਮੱਥੇ। ਇਕ ਵੀ ਬੰਦਾ ਨ੍ਹੀ ਕੁਸਕਿਆ। ਬਾਰ ਅੜਾ 'ਲੇ ਸਗੋਂ। ਕਿਹੜਾ ਰਾਤ ਸੀ, ਚਿੱਟਾ ਦਿਨ ਸੀ। ਗਾਈਆਂ ਦਾ ਵੱਗ ਅਜੇ ਮੁੜਿਆ ਨ੍ਹੀ ਸੀ।

ਉਹ ਪੰਜ ਜਣੇ ਸੀ, ਪੰਜਾਂ ਕੋਲ ਬੰਦੂਖਾਂ। ਮੋਟਰ ਸੈਕਲਾਂ 'ਤੇ ਆਏ ਸੀ, ਆਉਣ ਸਾਰ ਦਾੜ ਦਾੜ ਕਰ'ਤੀ। ਘਰ ਬਾਰ ਸਾਰਾ ਲੁੱਟ ਲਿਆ। ਗੋਲੀਆਂ ਵਰ੍ਹਾਉਂਦੇ ਔਹ ਗਏ, ਔਹ ਗਏ। ਗਜ਼ਬ ਸਾਈਂ ਦਾ, ਓਹੀ ਪਿੰਡ ਐ।

ਚਾਲੀ ਵਰ੍ਹੇ ਹੋ 'ਗੇ, ਨਾਂ ਭਾਈ ਉਤੇ ਹੋ 'ਗੇ ਹੋਣਗੇ। ਦੂਜੀ ਲੜਾਈ ਲੱਗੀ ਹੋਈ ਸੀ। ਮੈਨੂੰ ਇਉਂ ਜਾਦ ਐ ਨਾ, ਮੁਣਸ਼ੀ ਤਖਾਣ ਫੌਜ 'ਚੋਂ ਭਗੌੜਾ ਹੋ ਕੇ ਆ ਗਿਆ ਸੀ। ਪੱਕੀ ਰਫਲ ਵੀ ਨਾਲ ਈ ਲੈ ਆਇਆ। ਲੁਕਦਾ ਫਿਰਦਾ ਹੁੰਦਾ। ਪਿੰਡ ਆਲੇ ਉਹ ਨੂੰ ਕੁਸ਼ ਨ੍ਹੀ ਸੀ ਆਖਦੇ। ਅਸੀਂ

ਉਹਨੂੰ ਗਾਲਾਂ ਜ਼ਰੂਰ ਕੱਢਦੇ—"ਸਾਲਿਆ, ਜੇ ਭੱਜਣਾ ਸੀ, ਤਾਂ ਪਹਿਲਾਂ ਭਰਤੀ ਕਾਹਨੂੰ ਹੋਇਆ ਸੀ ?"

ਖ਼ੈਰ ਜੀ, ਸ਼ਮਸ਼ੇਰ ਸੂੰ ਦੀ ਹਵੇਲੀ ਡਾਕਾ ਪਿਆ। ਚਾਰ ਡਾਕੂ ਸੀ। ਦੋ'ਹ ਕੋਲ ਬੰਦੂਖਾਂ, ਇਕ ਕੋਲ ਪਸਤੌਲ ਤੇ ਚੌਥੇ ਕੋਲ ਗੰਡਾਸਾ ਸੀ ਬੱਸ। ਸ਼ਮਸ਼ੇਰ ਸਿਓਂ ਦੇ ਦੋ ਵਿਆਹ ਸੀ। ਵੱਡੀ ਬਹੂ ਦੇ ਕੋਈ ਨਿਆਣਾ-ਨਿੱਕਾਂ ਹੈ ਨ੍ਹੀ ਸੀ। ਪਰ ਕੁੰਜੀ-ਮੁਖਤਿਆਰ ਓਹੀ ਸੀ। ਛੋਟੀ ਦੇ ਓਦੋਂ ਪਹਿਲਾ ਜੁਆਕ ਹੋਣਾ ਸੀ। ਫੇਰ ਤਾਂ ਦੇਖ ਲੋ ਚਾਰ ਮੁੰਡੇ ਜੰਮੇ ਉਹਨੇ, ਤਿੰਨ ਕੁੜੀਆਂ।

ਇਕ ਡਾਕੂ ਕੋਠੇ 'ਤੇ ਚੜ੍ਹ ਗਿਆ। ਉਤੇ ਸਿਖਰ, ਚੁਬਾਰੇ ਦੀ ਛੱਤ 'ਤੇ। ਥੋੜੇ ਜੇ ਚਿਰ ਪਿਛੋਂ ਫੈਰ ਕਰ ਦਿਆ ਕਰੇ, ਲਲਕਾਰੇ ਵੀ ਮਾਰੇ "ਪਿੰਡ ਨੂੰ ਅਸੀਂ ਕੁਸ਼ ਨ੍ਹੀ ਕਹਿੰਦੇ। ਸਾਡੇ ਨੇੜੇ ਨਾ ਆਇਓ ਕੋਈ। ਭੁੰਨ ਦਿਆਂਗੇ।" ਉਹਦੇ ਮੋਢੇ ਖੱਦਰ ਦਾ ਸਮੋਸਾ ਸੀ। ਉਹ ਸਮੋਸੇ ਦਾ ਇਸ਼ਾਰਾ ਵੀ ਕਰਦਾ। ਜਿਵੇਂ ਕੋਈ ਮਖਿਆਲ ਦੀਆਂ ਮੱਖੀਆਂ ਤੋਂ ਡਰਦਾ ਕਰਦਾ ਹੋਵੇ।

ਸਿਖਰ ਦੁਪਹਿਰਾ, ਕੋਠਿਆਂ ਦੀਆਂ ਛੱਤਾਂ 'ਤੇ ਖੜੋ ਲੋਕ ਬਸ ਝਾਕੀਂ ਜਾਣ। ਬੁੜ੍ਹੀਆਂ, ਜੁਆਨ ਤੇ ਬੰਦੇ। ਉਹ ਸਮਾਨ ਕੰਨੀ ਫੈਰ ਕਰਦਾ ਸੀ। ਮੈਂ ਅੱਖੀਂ ਦੇਖਿਆ, ਇਹ ਨਜ਼ਾਰਾ।

ਉਹਨਾਂ ਨੇ ਸ਼ਮਸ਼ੇਰ ਸਿਓਂ ਨੂੰ ਇਕ ਬਮਲੇ ਨਾਲ ਨੂੜ 'ਤਾ। ਮੂੰਹ 'ਚ ਕੱਪੜਾ ਥੁੰਨ 'ਤਾ। ਛੋਟੀ ਬਹੂ ਨੂੰ ਰੋਟੀ-ਟੁੱਕ ਆਲੇ ਕੋਠੜੇ 'ਚ ਬੰਦ ਕਰ 'ਤਾ ਤੇ ਬਾਹਰੋਂ ਕੁੰਡਾ ਠੋਕ 'ਤਾ। ਪਤਾ ਹੋਊਗਾ, ਬਈ ਕੁੰਜੀਆਂ ਵੱਡੀ ਬਹੂ ਕੋਲ ਨੇ। ਪਹਿਲਾਂ ਤਾਂ ਉਹਨਾਂ ਨੇ ਉਹਦਾ ਮੂੰਹ ਕੁੱਟਿਆ ਰਖੜਿਆਂ ਨਾਲ; ਫੇਰ ਘਸੁੰਨ-ਮੁੱਕੀ ਕੀਤੀ, ਵੱਡੀ ਬਹੂ ਮੰਨੇ ਈ ਨਾ। ਉਹਨਾਂ ਨੇ ਉਹਦੇ ਕੱਪੜੇ ਪਾੜ 'ਤੇ। ਅਲਫ਼-ਨੰਗੀ ਕਰ ਲਿਆ। ਬੰਦੂਖ ਦਾ ਗਜ ਕੱਢਕੇ ਡਾਕੂ ਕਹਿੰਦਾ—"ਦੇ ਦੇ ਕੁੰਜੀਆਂ, ਨਹੀਂ ਬੁਰੀ ਹਾਲਤ ਕਰੂੰ ਤੇਰੀ।" ਉਹਨੇ ਕੁੰਜੀਆਂ ਦੇ 'ਤੀਆਂ। ਬੰਦੂਖ ਆਲਾ ਵੱਡੀ ਬਹੂ ਕੰਨੀ ਨਾਲੀ ਸਿੰਨ੍ਹੀ ਖੜ੍ਹਾ ਰਿਹਾ, ਦੂਜੇ ਦੋ ਬੰਦਿਆਂ ਨੇ ਵੱਡੀ ਬਹੂ ਦੇ ਦੱਸਣ ਮੂਜਬ ਅਲਮਾਰੀਆਂ ਤੇ ਸੰਦੂਖ-ਟਰੰਕ ਖੋਲ ਕੇ ਟੂਮ-ਟੱਲਾ ਸਭ ਕੱਢ ਲਿਆ। ਫੇਰ ਗੰਡਾਸੇ ਆਲੇ ਨੇ ਗੰਡਾਸਾ 'ਤਾਂਹ ਉਲਾਰਿਆ। ਉਹ ਵੱਡੀ ਬਹੂ ਸਾਹਮਣੇ ਕੋਈ ਜਮਦੂਤ ਬਣਿਆ ਖੜ੍ਹਾ ਸੀ। ਜਿਵੇਂ ਗੰਡਾਸਾ ਸਿਰ 'ਚ ਮਾਰ ਕੇ ਸਿਰ ਦੀਆਂ ਦੋ ਫਾੜਾਂ ਕਰ ਦੇਣੀਆਂ ਹੋਣ। ਉਹ ਕੜਕਿਆ—"ਗਾਗਰਾਂ ਦੱਸ ਕਿਥੇ ਦੱਬੀਆਂ ਨੇ ?"

ਵੱਡੀ ਬਹੂ ਪਹਿਲਾਂ ਈ ਸਹਿਮੀ ਖੜ੍ਹੀ ਸੀ, ਜਿਵੇਂ ਸ਼ਿਕਾਰੀਆਂ ਨੇ ਹਿਰਨੀ ਘੇਰ 'ਲੀ ਹੋਵੇ। ਉਹਨੇ ਉੱਖਲੀ ਕੰਨੀ ਉਂਗਲੀ ਕਰ 'ਤੀ। ਡਾਕੂਆਂ ਨੇ ਕਹੀ ਲੈਕੇ ਉੱਖਲੀ ਉਖੇੜ 'ਲੀ। ਥੱਲਿਓਂ ਦੋ ਗਾਗਰਾਂ ਨਿਕਲੀਆਂ, ਚਾਂਦੀ ਦੇ ਰੁਪਈਏ। ਗੰਡਾਸੇ ਆਲੇ ਨੇ ਦੋੜਾ ਲੈਕੇ ਸਾਰੇ ਰੁਪਈਆਂ ਦੀ ਪੰਡ 'ਲੀ ਤੇ ਸਿਰ 'ਤੇ ਧਰ 'ਲੀ।

ਇਹ ਸਾਰਾ ਕਾਰਾ ਘੰਟਾ ਡੂਢ ਘੰਟਾ ਹੁੰਦਾ ਰਿਹਾ ਹੋਊ। ਉਹ ਹਵੇਲੀਓਂ ਬਾਹਰ ਹੋਏ ਤਾਂ ਲੋਕ ਮਗਰ ਲੱਗ 'ਲੇ। ਗੰਡਾਸੇ ਆਲਾ ਸਿਰ ਉਤਲੀ ਪੰਡ ਚੋਂ ਰੁਪਈਆਂ ਦੀ ਮੁੱਠੀ ਭਰਕੇ ਲੋਕਾਂ ਕੰਨੀ ਸਿੱਟ ਦਿਆ ਕਰੇ। ਲੋਕਾਂ ਨੇ ਰੁਪਈਆਂ ਨੂੰ ਨ੍ਹੀ ਦੇਖਿਆ। ਉਹ ਤਾਂ ਡਾਕੂਆਂ ਨੂੰ ਘੇਰਨਾ ਚਾਹੁੰਦੇ ਸੀ। ਡਾਕੂਆਂ ਨੇ ਪੰਜ-ਸੱਤ ਹਵਾਈ ਫੈਰ ਵੀ ਕੀਤੇ। ਆਖਰ ਏਵੇਂ-ਜਿਵੇਂ ਉਹ ਪਿੰਡੋਂ ਨਿਕਲ ਗਏ। ਭੱਜਣ ਲੱਗੇ।

ਮੋਦਨ ਸੂੰ ਨੰਬਰਦਾਰ ਬੜਾ ਦਲੇਰ ਬੰਦਾ ਸੀ। ਪਿੰਡ 'ਚ ਡਾਕੂ ਵੜੇ ਸੁਣਕੇ ਉਹਨੇ ਸਾਰੇ ਲਸੰਸੀਏ 'ਕੱਠੇ ਕਰ 'ਲੇ ਹੋਣਗੀਆਂ ਦਸ-ਬਾਰਾਂ ਬੰਦੂਖਾਂ ਪਿੰਡ 'ਚ। ਮੁਣਸ਼ੀ ਤਖਾਣ ਨੇ ਓਸ ਦਿਨ ਬੜਾ ਕੰਮ ਦਿੱਤਾ। ਤਿੰਨ ਡਾਕੂ ਥਾਂ ਦੀ ਥਾਂ ਸਿੱਟ 'ਲੇ। ਮਾਰ 'ਤੇ। ਗੰਡਾਸੇ ਆਲੇ ਦੀ ਖੁੱਚ 'ਚ ਮਾਰੀ ਗੋਲੀ। ਜਾਨੋਂ ਨ੍ਹੀ ਮਾਰਿਆ ਓਹੋ। ਮੋਦਨ ਕਹਿੰਦਾ—ਇਹਨੂੰ ਰੱਖ ਲੋ। ਇਹਤੋਂ, ਅਖੇ—ਬਿਆਨ ਲਵਾਂਗੇ। ਕੁੱਲ ਟੂਮਾਂ ਤੇ ਰੁਪਈਆਂ ਦੀ ਪੰਡ ਸ਼ਮਸ਼ੇਰ ਸੂੰ ਦੀ ਹਵੇਲੀ ਪਹੁੰਚ 'ਗੀ। ਵੀਹੀਆ 'ਚ ਡਿੱਗੇ ਰੁਪਈਏ ਲੋਕਾਂ ਨੇ ਚੁਗੇ ਤੇ ਹਵੇਲੀ ਲਿਆ ਫੜਾਏ।

ਸਮਝ ਨ੍ਹੀ ਆਉਂਦੀ, ਓਹੀ ਪਿੰਡ ਐ, ਹੁਣ ਕੀ ਮੌਤ ਪੈ 'ਗੀ ਪਿੰਡ ਨੂੰ। ਜਮ੍ਹਾਂ ਈ ਮੋੜ੍ਹੀ ਪੱਟੀ ਗਈ ਪਿੰਡ ਦੀ। ਐਨਾ ਕਿਉਂ ਡਰ ਗਿਆ ਪਿੰਡ ?

ਪਿੰਡ ਤਾਂ ਕੁਸ਼ ਕਰ ਨਾ ਸਕਿਆ, ਸੁਣਿਐ—ਉਹਨਾਂ ਪੰਜਾਂ ਚੋਂ ਤਿੰਨ ਜਾਣੇ ਗਹਾਂ ਜਾ ਕੇ ਕਿਸੇ ਪਿੰਡ ਮਾਰ 'ਤੇ। ਕਿਸੇ ਦੇ ਖੇਤ, ਅਖੇ—ਮੋਟਰ ਆਲੇ ਕਮਰੇ 'ਚ ਸੁੱਤੇ ਹੋਏ ਸੀ ਓਹੋ। ਪੁਲਸ ਜਾਂ ਸੀ.ਆਰ.ਪੀ. ਦੇ ਹੱਥ ਨ੍ਹੀ ਲੱਗੇ ਓਹੋ, ਹੋਰ ਕਿਸੇ ਨੇ ਈ ਮਾਰ 'ਤੇ।

ਕੀ ਜਾਣੀਏ ਭਾਈ, ਏਸ ਪਿੰਡ ਜਿਹਨਾਂ ਨੇ ਲੁੱਟ-ਮਾਰ ਕੀਤੀ, ਉਹ ਕੌਣ ਸੀ ? ਤੇ ਫੇਰ ਜਿਹਨਾਂ ਨੇ ਗਹਾਂ ਉਹਨਾਂ ਨੂੰ ਮਾਰ 'ਤਾ, ਉਹ ਕੌਣ ਸੀ ? ਖ਼ੈਰ...ਉਹਨਾਂ ਦੀ ਛੱਡੋ...ਮੈਨੂੰ ਤਾਂ ਪਿੰਡ ਦੀ ਠੀਕਰੀ 'ਤੇ ਹਰਖ ਆਉਂਦੇ, ਬਈ...।

ਕੱਚਾ ਕਾਲਜ ਰੋਡ
ਬਰਨਾਲਾ-੧੪੮੧੦੧

## ਇਕ ਮਨੋਅਵਸਥਾ

—ਸੁਰਜੀਤ ਖ਼ੁਰਸ਼ੀਦੀ—

ਤੇਰਾ ਘਰ ਕਿਥੇ ਹੈ ਮਨ ਮੇਰਿਆ ?
ਇਕ ਛੱਤ, ਇਕ ਸਾਥਣ ਅਤੇ ਦੋ ਬਾਲ ।
ਇਹੋ ਸੀ ਤੇਰੀ ਕਲਪਨਾ, ਤੇਰੀ ਭਾਲ ।
ਤੇਰਾ ਘਰ ਵਾਰ, ਤੇਰਾ ਸੰਸਾਰ ।
ਪਰ ਬੀਤੀ ਕੀ ਹੈ ਤੇਰੇ ਨਾਲ ?
ਛੱਤ ਵਰਾਟ ਰੂਪ ਧਾਰ ਗਈ ।
ਸਾਥਣ ਜਨਮੀ ਹੀ ਨਾਂਹ ।
ਬਾਲ ਦੂਰ ਦੂਰ ਤਕ ਵਿਚਰ ਗਏ ।
ਸਿਰ ਤੋਂ ਪਿੰਡ, ਪਿੰਡ ਤੋਂ ਪਰਾਂਤ,
ਪਰਾਂਤ ਤੋਂ ਦੇਸ, ਦੇਸ ਤੋਂ ਵਿਸ਼ਵ,
ਵਿਸ਼ਵ ਤੋਂ ਬ੍ਰਹਿਮੰਡ ਤੀਕ ਫੈਲ ਗਈ ਹੈ,
ਤੇਰੇ ਕਲਪਤ ਘਰ ਦੀ ਕਲਪਤ ਛੱਤ ।
ਤੇਰੀਆਂ ਬਾਹਾਂ ਲੰਮੀਆਂ, ਹੋਰ ਲੰਮੀਆਂ ਹੋ ਗਈਆਂ ।
ਤੇਰੀਆਂ ਚਾਹਾਂ ਉੱਚੀਆਂ, ਹੋਰ ਉੱਚੀਆਂ ਹੋ ਗਈਆਂ ।
ਸਾਰੀ ਸ੍ਰਿਸ਼ਟੀ ਹੀ ਇਕ ਘਰ ਬਣਦੀ ਜਾ ਰਹੀ ।
ਪਰ, ਤੇਰਾ ਘਰ ਕਿਥੇ ਹੈ ਮਨ ਮੇਰਿਆ ?
ਤੇਰੀ ਕਲਪਨਾ ਸੀਮਤ ਹੈ ਬਹੁਤ ।
ਸ੍ਰਿਸ਼ਟੀ ਅਸੀਮ ਹੈ ਬਹੁਤ ।
ਧਕਦੀ ਜਾ ਰਹੀ ਸੂਝ
ਹੇ ਮਨ, ਜੇ ਤੂੰ ਵੀ ਮੇਰਾ ਨਾ ਹੁੰਦਾ,
ਫੇਰ ਮੇਰਾ ਕੀ ਬਣਦਾ ?
ਭਟਕਦਾ ਫਿਰਦਾ ਬ੍ਰਿਹਮੰਡ ਦੀਆਂ ਅਸੀਮਤਾਵਾਂ ਦੇ ਵਿਚ ।
ਹੁਣ ਵੀ ਦਸ, ਤੇਰਾ ਘਰ ਕਿਥੇ ਹੈ ਮਨ ਮੇਰਿਆ ?
ਕੋਈ ਠਾਹਰ, ਕੋਈ ਪੱਤਨ ?
ਹੇ ਮਨ ਮੇਰਿਆ ।

## ਲਮਕਦੀ ਰਾਤ ਵਿਚ

—ਸੁਰਜੀਤ ਖ਼ੁਰਸ਼ੀਦੀ—

ਸੁਤਉਨੀਂਦੀ ਰਾਤ ਹੈ,
ਕੁਝ ਬਾਤ ਹੈ ।
ਚੰਨ ਵੀ ਹੈ ਕੁਝ ਮਧਮ ਮਧਮ,
ਖਬਰੇ ਕੀ ਗ਼ਮ ।
ਸਾਹ ਵੀ ਹਨ ਕੁਝ ਔਖੇ ਔਖੇ,
ਮੂਲ ਨਾ ਸੌਖੇ ।
ਤਾਰੇ ਵੀ ਕੁਝ ਸੁਤੇ ਸੁਤੇ ।
ਨੀਂਦ ਵਗੁਤੇ ।
ਦਿਲ ਦੀਵਾਨਾ ਬਹਿਕ ਰਿਹਾ ਹੈ,
ਸਹਿਕ ਰਿਹਾ ਹੈ ।
ਜਾਨੀ ਦਿਲ ਦਾ ਕੋਈ ਨਾ ਮਿਲਦਾ,
ਮਹਿਰਮ ਦਿਲ ਦਾ ।
ਅੰਦਰੋ ਅੰਦਰ ਰੋਂਦੇ ਹਾਂ,
ਮਨ ਧੋਂਦੇ ਹਾਂ ।
ਕਿਸ ਦੇ ਮੋਢੇ ਸਿਰ ਰਖ ਦੇਈਏ,
ਮਨ ਦੀ ਕਹੀਏ ।
ਆਪਣੇ ਮਨ ਨੂੰ ਆਪ ਟਿਕਾਈਏ,
ਬਸ ਸੌਂ ਜਾਈਏ ।
ਇਹ ਤਾਂ ਮਿਤ੍ਰ ਨਿਤ ਦਾ ਪਿਟਣਾ,
ਕਦੇ ਨਾ ਮੁਕਣਾ ।
ਮੀਟ ਕੇ ਅੱਖੀਆਂ ਬਸ ਟਿਕ ਜਾਈਏ,
ਮਨ ਸਮਝਾਈਏ ।

# ਗੀਤ

—ਸੁਰਜੀਤ ਸਿੰਘ ਮਰਜਾਰਾ—

ਮੰਗੂ ਵੀ ਉਡੀਕਦੇ ਨੇ, ਛੇੜੂ ਵੀ ਉਡੀਕਦੇ ਨੇ
ਪੈਲੀਆਂ ਨੂੰ ਲੱਗੀ ਹੈ ਪਿਆਸ
ਇਕ ਵਾਰੀ ਨਾਨਕੀ ਦੇ ਵੀਰ ਜੇ ਦਿਖਾਵੇਂ ਮੁੱਖ
ਪੁੱਗ ਜਾਵੇ ਸਭਨਾਂ ਦੀ ਆਸ
ਇਕ ਵਾਰੀ, ਪਹਿਲਾਂ ਵਾਂਗੂ ਫੇਰ ਨਨਕਾਣੇ ਵਲੋਂ
ਸਾਡੇ ਕੋਲੇ ਆ ਜਾਂ ਨਿਰੰਕਾਰ
ਮੇਟ ਧੁੰਧ, ਸਾਰੇ ਹੀ ਜਹਾਨ ਉਤੇ ਦਿਸਦੀ ਜੋ
ਦੂਰ ਕਰ ਸਾਰਾ ਅੰਧਕਾਰ
ਤੇਰਾ ਤੇਰਾ ਕਹਿਕੇ, ਤੂੰ ਤਾਂ ਹੋ ਗਿਆ ਸੀ ਸਾਰਿਆਂ ਦਾ
ਹੁਣ ਸਾਨੂੰ ਕਰੀਂ ਨਾ ਨਿਰਾਸ਼
ਪੈਲੀਆਂ ਨੂੰ ਲੱਗੀ ਹੈ ਪਿਆਸ
ਤੇਰੇ ਹੀ ਗਿਰਾਂ ਦੀ ਪਾਕ-ਧੂੜੀ ਦੀ ਵੀ ਕਦੋਂ ਤਕ ?
ਲਾ ਨਾ ਸਕਾਂਗੇ ਮੱਥੇ ਛੋਹ
ਕਦੋਂ ਤੀਕ ਸਾਡੇ ਉਤੇ, ਬੰਦਸ਼ਾਂ ਇਹ ਰਹਿੰਣੀਆਂ ਨੇ ?
ਕਦੋਂ ਹੋਊ ਚਾਨਣਾ ਵੇ ਲੋਅ
ਇਕੋ ਧਰਤੀ ਦੇ ਪੁੱਤ, ਕਦੋਂ ਰਲ ਬੈਠਣੇ ਨੇ
ਕਦੋਂ ਸੱਚ ਹੋਣਗੇ ਕਿਆਸ
ਪੈਲੀਆਂ ਨੂੰ ਲੱਗੀ ਹੈ ਪਿਆਸ
ਮਿੱਠੀ ਮਿੱਠੀ ਬਾਣੀ ਤੇਰੀ, ਮਿੱਠੇ ਮਿੱਠੇ ਮਹਿਰਮਾ ਵੇ
ਮਿੱਠੇ ਮਿੱਠੇ ਲਗਦੇ ਨੇ ਬੋਲ
ਮਿੱਠੇ ਮਿੱਠੇ ਬੋਲ ਜੇ ਸੁਣਾਵੇਂ ਇਕ ਵਾਰ ਆਕੇ
ਭਰ ਜਾਵੇ ਸਭਨਾਂ ਦੀ ਝੋਲ
ਉਂਝ ਤਾਂ ਦਿਲਾਂ ਦੇ ਕਹਿੰਦ, ਦਿਲਾਂ ਨੂੰ ਵੀ ਰਾਹ ਹੁੰਦੇ
ਕਰ ਸਾਡੇ ਕਾਰਜਾਂ ਨੂੰ ਰਾਸ
ਪੈਲੀਆਂ ਨੂੰ ਲੱਗੀ ਹੈ ਪਿਆਸ

# ਗ਼ਜ਼ਲ

—ਜਸਵੰਤ ਸਿੰਘ ਸ਼ਾਦ—

ਜਿਨ੍ਹਾਂ ਨੂੰ ਸਾਂਭ ਸਾਂਭ ਰਖਿਆ ਸੀ ਤਾਰਿਆਂ ਦੇ ਵਾਂਗ,
ਉਹੀਓ ਹੱਥਾਂ ਵਿਚੋਂ ਉੱਡ ਗਏ ਗੁਬਾਰਿਆਂ ਦੇ ਵਾਂਗ।

ਵੇ ਤੂੰ ਚੁਪਚਾਪ ਤੁਰ ਗਇਉਂ ਬਿਨ ਬੋਲਿਆਂ,
ਦਿਲ ਸੁੰਨਾ ਸੁੰਨਾ ਹੋ ਗਿਆ ਹਜ਼ਾਰਿਆਂ ਦੇ ਵਾਂਗ।

ਜਦੋਂ ਤਾਅਨਿਆਂ ਉਲਾਮ੍ਹਿਆਂ ਦਾ ਵਹਿਣ ਤੇਜ਼ ਹੋਇਆ,
ਅਸੀਂ ਦੂਰ ਦੂਰ ਦੂਰ ਹੋ ਗਏ ਕਿਨਾਰਿਆਂ ਦੇ ਵਾਂਗ।

ਉਦੋਂ ਚੰਗੀ ਸੀ ਕਿ ਮਾੜੀ ਜ਼ਿੰਦਗੀ ਮੈਂ ਸੋਚਦਾਂ,
ਜਦੋਂ ਤੂੰ ਨਹੀਂ ਸੀ ਮਿਲਿਆ ਪਿਆਰਿਆਂ ਦੇ ਵਾਂਗ।

ਤੇਰੇ ਇਸ਼ਕੇ ਚੋਂ ਮਿਲੀ ਸਾਨੂੰ ਨਵੀਂ ਜ਼ਿੰਦਗੀ,
ਯਾਦਾਂ ਤੇਰੀਆਂ ਨੇ ਸਾਂਭਿਆਂ ਸਹਾਰਿਆਂ ਦੇ ਵਾਂਗ।

ਤੇਰੇ ਪਿਛੋਂ ਸੋਚਾਂ ਤੇਰੀਆਂ ਨੇ ਟੁੱਕ ਟੁੱਕ ਖਾਧਾ,
ਇਕ ਵਾਰੀ ਆ ਕੇ ਤੱਕ ਜਾ ਪਿਆਰਿਆਂ ਦੇ ਵਾਂਗ।

ਤੈਨੂੰ ਮੋਹ ਐ ਤਾਂ ਕੋਲ ਆ ਕੇ ਪੀੜ ਤੂੰ ਵੰਡਾ,
ਕਾਹਤੋਂ ਦੂਰ ਬੈਠਾ ਤੱਕੀ ਜਾਏਂ ਨਜ਼ਾਰਿਆਂ ਦੇ ਵਾਂਗ।

E.S. 349,
ਗਲੀ ਨੰਬਰ 3
ਆਬਾਦਪੁਰਾ, ਜਲੰਧਰ

# ਪਛਾਣ ਦੇ ਨਕਸ਼

—ਸ਼ਰਨ ਮੱਕੜ—

ਉਹਨਾਂ ਦੀਆਂ ਅੱਖਾਂ ਦੇ ਕੋਇਆਂ ਵਿਚ ਅਟਕੇ ਹੋਏ ਅੱਥਰੂ ਬੀਜੀ ਦੇ ਅੰਦਰ ਲੁਕੀ ਹੋਈ ਪੀੜ ਦਾ ਸੰਕੇਤ ਦੇ ਰਹੇ ਸਨ। ਮੈਂ ਕੋਲ ਹੀ ਖੜ੍ਹੀ ਸੀ। ਡਾਕਟਰ ਨੇ ਮੇਰੇ ਹੱਥ ਨੁਸਖਾ ਫੜਾ ਕੇ ਮੈਨੂੰ ਦਵਾਈ ਸਮਝਾਈ। ਉਹਨੇ ਜ਼ਰੂਰ ਮੈਨੂੰ ਹੇਮਾ ਦੀ ਮੰਮੀ ਸਮਝਿਆ ਹੋਵੇਗਾ। ਮੈਂ ਵੀ ਜਿਸ ਤਰ੍ਹਾਂ ਦਵਾਈ ਦੇਣੀ ਸੀ ਚੰਗੀ ਤਰ੍ਹਾਂ ਸਮਝ ਲਿਆ। ਡਾਕਟਰ ਫੀਸ ਲੈ ਕੇ ਚਲਾ ਗਿਆ। ਹੇਮਾ ਵੀ ਦਵਾਈ ਦੇ ਅਸਰ ਕਰਕੇ ਸੌਂ ਗਈ।

ਪਿਛਲੇ ਮਹੀਨੇ ਹੇਮਾ ਨੂੰ ਏਸੇ ਤਰ੍ਹਾਂ ਸਿਰ ਪੀੜ ਹੋਈ ਸੀ ਤਾਂ ਬੀਜੀ ਮੇਰੇ ਪਾਸੋਂ ਹੀ ਸਿਰ ਪੀੜ ਦੀ ਗੋਲੀ ਲੈਣ ਆਏ ਸਨ। ਮੈਂ ਪਾਣੀ ਵਿਚ ਘੋਲ ਕੇ ਹੇਮਾ ਨੂੰ ਡਿਸਪਰੀਨ ਵੀ ਪਿਲਾਈ ਸੀ। ਬੀਜੀ ਨੇ ਘਿਉ ਤੱਤਾ ਕਰਕੇ ਉਹਦੇ ਸਿਰ ਵਿਚ ਝੱਸਿਆ ਸੀ, ਤਾਂ ਵੀ ਉਹਨੂੰ ਆਰਾਮ ਨਹੀਂ ਸੀ ਆਇਆ ਬਸ ਸਿਰ ਪੀੜ ਨਾਲ ਬੜੀ ਦੇਰ ਤੜਫਦੀ ਰਹੀ ਸੀ। ਮੈਂ ਉਹਨੂੰ ਘੁੱਟ ਕੇ ਨਾ ਫੜਦੀ ਤਾਂ ਉਹਨੇ ਕੰਧ ਨਾਲ ਆਪਣਾ ਸਿਰ ਪਟਕ ਲੈਣਾ ਸੀ।

ਉਸ ਤੋਂ ਪਿਛਲੇ ਮਹੀਨੇ ਵੀ ਹੇਮਾ ਨੂੰ ਇਸੇ ਤਰ੍ਹਾਂ ਸਿਰ ਪੀੜ ਹੋਈ ਸੀ ਤਾਂ ਬੀਜੀ ਨੇ ਹੇਮਾ ਦੇ ਹੱਥ ਲਵਾਕੇ ਫਕੀਰਾਂ ਨੂੰ ਕਾਲੇ ਛੋਲੇ ਵੰਡੇ ਸਨ। ਕਾਲੇ ਕਪੜੇ ਵਿਚ ਮਾਂਹ ਬੰਨਕੇ ਕਾਲੀ ਦੇ ਮੰਦਰ ਵਿਚ ਚੜ੍ਹਾਏ ਸਨ। ਬੀਜੀ ਹਰ ਸ਼ਨਿਚਰਵਾਰ ਹੇਮਾ ਦੇ ਹੱਥ ਲਵਾ ਕੇ ਸ਼ਨਿਚਰ ਵਿਚ ਇਕ ਰੁਪਏ ਦਾ ਸਿੱਕਾ ਪਾਉਂਦੇ ਸਨ। ਬੀਜੀ ਦਾ ਖਿਆਲ ਸੀ ਕੁੜੀ ਤੇ ਸ਼ਨਿਚਰ ਭਾਰੂ ਹੈ ਤਾਂ ਹੀ ਤੇ ਹਰ ਮਹੀਨੇ ਸ਼ਨਿਚਰ-ਵਾਰ ਹੀ ਉਹਨੂੰ ਸਿਰ ਪੀੜ ਹੁੰਦੀ ਸੀ। ਬੀਜੀ ਨੇ ਸੁਖਨਾ ਵੀ ਸੁਖੀ ਹੋਈ ਸੀ ਕਿ ਹੇਮਾ ਠੀਕ ਹੋ ਜਾਵੇ ਤਾਂ ਉਹ ਸਤ ਸਨੀਵਾਰ, ਸਨਿਚਰ ਦੇ ਮੰਦਰ ਜਾ ਕੇ ਫਕੀਰਾਂ ਨੂੰ ਰੋਟੀ ਖਵਾਉਣਗੇ। ਤਿੰਨ ਹਫਤੇ ਉਹਨਾਂ ਨੇ ਆਪ ਜਾ ਕੇ ਫਕੀਰਾਂ ਨੂੰ ਰੋਟੀ ਖਵਾਈ ਸੀ ਤੇ ਹੁਣ ਉਹ ਪਿਛਲੇ ਮਹੀਨੇ ਜਾ ਹੀ ਨਹੀਂ ਸਨ ਸਕੇ ਤੇ ਹੁਣ ਉਹ ਆਖਦੇ ਸਨ ਉਹਨੂੰ ਮੁੱਢੋਂ-ਸੁੱਢੋਂ ਸੁਖਨਾ ਪੂਰੀ ਕਰਨੀ ਪਵੇਗੀ। ਡਾਕਟਰ ਦਾ ਇਹਨਾਂ ਗੱਲ ਨਾਲ ਵੀ ਕੋਈ ਵਾਸਤਾ ਨਹੀਂ ਸੀ। ਮੇਰੀ ਸਮਝ ਦੇ ਪੱਲੇ ਵੀ ਕੁਝ ਨਹੀਂ ਸੀ ਪੈ ਰਿਹਾ ਕਿ ਆਖਰ ਉਹਨੂੰ ਮਹੀਨੇ ਦੇ ਅਖੀਰਲੇ ਸਨਿਚਰਵਾਰ ਬਾਦ ਦੁਪਹਿਰ ਹੀ ਸਿਰ ਦਰਦ ਦਾ ਦੌਰਾ ਕਿਉਂ ਪੈਂਦਾ ਸੀ? ਉਹ ਜਿਸ ਵੇਲੇ ਪੀੜ ਨਾਲ ਤੜਫਦੀ ਸੀ ਤਾਂ ਬੀਜੀ ਦੀਆਂ ਅੱਖਾਂ ਭਰ ਆਉਂਦੀਆਂ ਸਨ।

ਅਜ ਜਿਸ ਵੇਲੇ ਡਾਕਟਰ ਨੇ ਮੈਨੂੰ ਹੇਮਾ ਦੀ ਮੰਮੀ ਸਮਝਿਆ ਸੀ ਉਸ ਵੇਲੇ ਬੀਜੀ ਡਾਹਡੇ ਉਦਾਸ ਹੋ ਗਏ ਸਨ। ਮੇਰੇ ਪੁਛਣ ਤੇ ਕਿ ਹੇਮਾ ਦੀ ਮੰਮੀ ਉਹਨੂੰ ਮਿਲਣ ਕਿਉਂ ਨਹੀਂ ਆਉਂਦੀ? ਮੈਨੂੰ ਪਤਾ ਸੀ ਕਿ ਬੀਜੀ ਨੇ ਹੇਮਾ ਦੀ ਮੰਮੀ ਦਾ ਦੂਸਰਾ ਵਿਆਹ ਕਰ ਦਿਤਾ ਸੀ। ਵਿਆਹ ਪਿਛੋਂ ਉਹ ਸਿਰਫ ਇਕ ਵਾਰੀ ਆਈ ਸੀ। ਉਹਦਾ ਘਰ ਵਾਲਾ ਵੀ ਉਹਦੇ ਨਾਲ ਸੀ। ਉਦੋਂ ਹੇਮਾ ਨੂੰ ਬੀਜੀ ਨੇ ਦੋ ਤਿੰਨ ਦਿਨਾਂ ਲਈ ਮਾਸੀ ਦੇ ਘਰ ਭੇਜ ਦਿਤਾ ਸੀ। ਉਹਨਾਂ ਦੇ ਚਲੇ ਜਾਣ ਪਿਛੋਂ ਮੈਂ ਸਹਿਜ ਸੁਭਾ ਹੀ ਬੀਜੀ ਨੂੰ ਪੁੱਛ ਲਿਆ ਕਿ ਰਾਧਾ ਦਾ ਜੀਅ ਆਪਣੀ ਧੀ ਨੂੰ ਮਿਲਣ ਤੇ ਨਹੀਂ ਸੀ ਕੀਤਾ? ਮੇਰੀ ਗਲ ਸੁਣ ਕੇ ਬੀਜੀ ਫੁਟ ਫੁਟ ਕੇ ਰੋ ਪਏ। "ਇੰਜ ਤਾਂ ਨਾ ਆਖ ਧੀਏ ਮਾਵਾਂ ਦੀਆਂ ਆਂਦਰਾਂ ਬੜੀਆਂ ਡਾਹ-ਡੀਆਂ ਹੁੰਦੀਆਂ ਨੇ, ਚੈਨ ਨਹੀਂ ਲੈਣ ਦੇਂਦੀਆਂ। ਰਾਧਾ ਤਾਂ ਵਿਆਹ ਲਈ ਮੰਨਦੀ ਹੀ ਨਹੀਂ ਸੀ। ਅਸਾਂ ਹੀ ਵਾਸਤੇ ਪਾ ਪਾ ਕੇ ਉਹਨੂੰ ਮਸੀਂ ਹੀ ਮਨਾਇਆ। ਇਹ ਭਲਾ ਕੋਈ ਉਮਰ ਸੀ ਇਹ ਦੁਖ ਪਾਉਣ ਦੀ? ਹੀਰੇ ਵਰਗਾ ਮਰਦ ਸੀ ਉਹਦਾ, ਹੋਣੀ ਝੱਪਟਾ ਮਾਰ ਕੇ ਲੈ ਗਈ। ਹੇਮਾ ਪਿਉ ਦੇ ਮਰਨ ਤੋਂ ਤਿੰਨ ਮਹੀਨੇ ਬਾਹਦ ਵਿਚ ਪੈਦਾ ਹੋਈ ਸੀ। ਉਹ ਤਾਂ ਕੁੜੀ ਦਾ ਪਲ ਭਰ ਲਈ ਵੀ ਵਸਾਹ ਨਹੀਂ ਸੀ ਖਾਂਦੀ ਮੈਂ ਹੀ ਸੀਨੇ ਤੇ ਪੱਥਰ ਰਖਿਆ। ਮੈਨੂੰ ਪੁਤਰਾਂ ਨੇ ਵੀ ਇਹ ਹੀ ਸਮਝਾਇਆ ਕਿ ਕੁੜੀ ਨੂੰ ਅਸੀਂ ਪਾਲ ਲਵਾਂਗੇ ਧੀ ਦੀ ਉਮਰ ਬਰਬਾਦ ਨਾ ਹੋਵੇ। ਹੇਮਾ ਤਾਂ ਉਦੋਂ ਸਾਲ ਦੀ ਵੀ ਨਹੀਂ ਸੀ ਮਾਂ ਤੋਂ ਵੀ ਵਾਂਝੀ ਗਈ।"

ਦੂਸਰੇ ਆਦਮੀ ਦੇ ਆਪਣੇ ਦੋ ਬੱਚੇ ਨੇ। ਇਕ ਕੁੜੀ ਇਕ ਮੁੰਡਾ। ਰਾਧਾ ਦੋਹਾਂ ਨੂੰ ਪਿਆਰ ਕਰਦੀ ਹੈ। ਉਹਨਾਂ ਦੋਹਾਂ ਨੂੰ ਉਹਨੇ ਅਪਣਾਇਆ, ਪਰ ਉਹਦੇ ਘਰ ਵਾਲੇ ਨੇ ਹੇਮਾਂ ਨੂੰ ਨਹੀਂ ਅਪਣਾਇਆ। ਵਿਆਹ ਵੇਲੇ ਉਹਦੀ ਪਹਿਲੀ ਸ਼ਰਤ ਵੀ ਇਹ ਹੀ ਸੀ ਕਿ ਹੇਮਾ ਨਾਨੀ ਪਾਸ ਰਹੇਗੀ। ਮਾਂ ਕਦੇ ਕਦੇ ਆ ਕੇ ਧੀ ਨੂੰ ਮਿਲ ਸਕਦੀ ਸੀ, ਪਰ ਹੇਮਾਂ ਉਹਦੇ ਘਰ ਨਹੀਂ ਸੀ ਆ ਜਾ ਸਕਦੀ। ਰਾਧਾ ਏਸ ਵਿਆਹ ਤੋਂ ਪਿਛੋਂ ਸਿਰਫ ਇਕ ਵਾਰੀ ਆਈ ਸੀ ਉਹ ਵੀ ਉਹਦਾ ਪਤੀ ਨਾਲ ਸੀ। ਉਹਦੀਆਂ ਅੱਖਾਂ ਘਰ ਦੇ ਹਰ ਕੋਨੇ ਵਿਚੋਂ ਧੀ ਨੂੰ ਲਭਦੀਆਂ ਸਨ। ਉਹ ਇਕੱਲੀ ਬੈਠ ਕੇ ਕਿੰਨਾ ਕੁ ਰੋਈ ਹੋਵੇਗੀ। ਬੀਬੀ ਨੂੰ ਏਸ ਤੜਫ ਦਾ ਪਤਾ ਸੀ।

"ਤੇ ਬੀਜੀ ਹੇਮਾ ਕਦੇ ਮਾਂ ਨੂੰ ਯਾਦ ਨਹੀਂ ਕਰਦੀ?"

"ਮਾਂ ਦਾ ਤਾਂ ਉਹਨੂੰ ਕੁਝ ਯਾਦ ਨਹੀਂ ਮਸਾਂ ਇਕ ਸਾਲ ਦੀ ਵੀ ਨਹੀਂ ਸੀ। ਪਰ ਕਦੇ ਕਦੇ ਅਜੇਹੀਆਂ ਗੱਲਾਂ ਕਰਦੀ ਏ ਕਿ ਮੇਰਾ ਕਲੇਜਾ ਫਟਣ ਲਗ ਜਾਂਦਾ। ਕੁਝ ਦਿਨ

ਹੋਏ ਮੈਨੂੰ ਪੁਛਣ ਲਗੀ, "ਬੀਜੀ ਮੇਰੇ ਡੈਡੀ ਕਿਥੇ ਨੇ?" ਮੈਂ ਕਹਿ ਦਿਤਾ ਤੇਰੇ ਮਾਮਾ ਜੀ ਹੀ ਤੇਰੇ ਡੈਡੀ ਨੇ। ਤਾਂ ਅਗੋਂ ਕਹਿਣ ਲਗੀ "ਬੀਜੀ ਝੂਠ ਬੋਲਦੇ ਜੇ। ਉਹ ਤਾਂ ਪਿੰਕੀ ਦੇ ਡੈਡੀ ਨੇ। ਮੇਰੇ ਡੈਡੀ ਤਾਂ ਮਰ ਗਏ ਨੇ। ਉਹ ਕਦੀ ਨਹੀਂ ਆਉਣਗੇ। ਮੇਰੀ ਮੰਮੀ ਵੀ ਮਰ ਗਈ ਏ?" ਮੈਂ ਉਹਦੇ ਮੂੰਹ ਅਗੇ ਹੱਥ ਰੱਖ ਦਿਤਾ। ਸੱਚ ਜਾਣੀ ਧੀਏ ਇਹ ਗੱਲ ਤਾਂ ਮੇਰਾ ਕਲੇਜਾ ਹੀ ਕਢ ਕੇ ਲੈ ਗਈ।

ਘਰ ਆ ਕੇ ਬਾਰ ਬਾਰ ਮੇਰੀਆਂ ਅੱਖਾਂ ਅਗੇ ਬੀਜੀ ਦੇ ਅੱਥਰੂ ਆ ਜਾਂਦੇ। ਮੈਂ ਸੋਚਦੀ ਕਿ ਟੁੱਟੇ ਘਰਾਂ ਦੇ ਬੱਚੇ ਦੇਖਣ ਵਿਚ ਭਾਵੇਂ ਸਾਬਤ ਸਬੂਤ ਨਜ਼ਰ ਆਉਂਦੇ ਨੇ ਪਰ ਉਹਨਾਂ ਦਾ ਅਸਤਿਤਵ ਜੜ ਹੀਣੇ ਰੁਖ ਜਿਹਾ ਹੋ ਜਾਂਦਾ ਜਿਸ ਤੇ ਖੇੜੇ ਤੇ ਫੁਲ ਨਹੀਂ ਖਿੜਦੇ। ਔਰਤ ਮਰਦ ਦੇ ਕਿੰਨੇ ਕਿੰਨੇ ਬਾਲ ਸਾਂਭ ਲੈਂਦੀ ਹੈ ਭਾਵੇਂ ਲੋਕ ਉਹਨੂੰ ਮਤਰੇਈ ਆਖਣ, ਪਰ ਮਰਦ ਤੋਂ ਔਰਤ ਦਾ ਇਕ ਬੱਚਾ ਵੀ ਕਿਤੇ ਨਹੀਂ ਅਪਣਾਇਆ ਜਾਂਦਾ, ਬੀਜੀ ਦਾ ਇਹ ਸਹਿਜ ਸੁਭਾਅ ਕੀਤਾ ਇਹ ਪ੍ਰਸ਼ਨ ਪੇਂਜੇ ਦੀ ਰੂੰ ਵਾਂਗ ਮੇਰੇ ਦਿਮਾਗ ਨੂੰ ਪਿੰਜ ਰਿਹਾ ਸੀ। ਬੀਜੀ ਦੇ ਅੰਦਰੋਂ ਹਉਕੇ ਨਿਕਲਦੇ। ਹੇਮਾਂ ਨੂੰ ਇੰਜ ਸਿਰ ਪੀੜ ਨਾਲ ਤੜਫਦਿਆਂ ਦੇਖਕੇ ਉਹ ਹੋਰ ਵੀ ਉਦਾਸ ਹੋ ਜਾਂਦੇ।

ਮਹੀਨੇ ਦਾ ਆਖਰੀ ਦਿਨ ਸੀ। ਉਸ ਦਿਨ ਵੀ ਸਨਿਚਰਵਾਰ ਹੀ ਸੀ ਤੇ ਹੇਮਾ ਦੇ ਸਿਰ ਵਿਚ ਸਖਤ ਪੀੜ ਹੋ ਰਹੀ ਸੀ। ਅਚਾਨਕ ਮੈਨੂੰ ਖਿਆਲ ਆਇਆ ਤੇ ਮੈਂ ਬੀਜੀ ਨੂੰ ਪੁਛਿਆ ਇਹਨੂੰ ਸਿਰ ਪੀੜ ਮਹੀਨੇ ਦੇ ਅਖੀਰ ਵਿਚ ਹੀ ਕਿਉਂ ਹੁੰਦੀ ਏ? ਸ਼ਾਇਦ ਹਰ ਮਹੀਨੇ ਸਿਰ ਪੀੜ ਹੋਣ ਦਾ ਕਾਰਨ ਉਹ ਹੀ ਨਾ ਹੋਵੇ। ਪਰ ਮੇਰਾ ਇਹ ਅਨੁਮਾਨ ਵੀ ਠੀਕ ਨਹੀਂ ਸੀ ਹੇਮਾ ਅਜੇ ਉਸ ਹਿਸਾਬ ਨਾਲ ਬੜੀ ਛੋਟੀ ਸੀ ਤੇ ਉਮਰ ਦੇ ਉਸ ਪੜਾ ਤੇ ਨਹੀਂ ਸੀ ਪਹੁੰਚੀ ਜਿਸ ਪੜਾ ਤੇ ਜਾ ਕੇ ਕੁੜੀਆਂ ਦੇ ਵਿਚ ਜਿਸਮਾਨੀ ਤਬਦੀਲੀ ਆਉਂਦੀ ਏ ਤੇ ਅਕਸਰ ਹਰ ਮਹੀਨੇ ਉਹਨਾਂ ਦੇ ਪੇਟ ਵਿਚ ਦਰਦ ਹੁੰਦੀ ਏ। ਸਿਰ ਪੀੜ ਵੀ ਹੋ ਸਕਦੀ ਹੈ, ਪਰ ਇਹ ਕਾਰਨ ਨਹੀਂ ਸੀ। ਉਸ ਦਿਨ ਡਾਕਟਰ ਮਾਈਗਰੇਨ ਅਟੈਕਸ ਆਖ ਰਿਹਾ ਸੀ। ਦੂਸਰੇ ਦਿਨ ਸਕੂਲ ਛੁੱਟੀ ਸੀ। ਹੇਮਾ ਨੇ ਘਰ ਆਰਾਮ ਕੀਤਾ ਤੇ ਫੇਰ ਉਸੇ ਤਰ੍ਹਾਂ ਰੋਜ਼ ਦੀ ਤਰ੍ਹਾਂ ਉਹ ਸਕੂਲ ਚਲੀ ਗਈ।

ਹੇਮਾ ਪੜ੍ਹਣ ਵਿਚ ਬੜੀ ਹੁਸ਼ਿਆਰ ਸੀ ਕਲਾਸ ਵਿਚ ਦੂਜੇ ਤੀਜੇ ਨੰਬਰ ਤੇ ਆਉਂਦੀ ਸੀ। ਉਹਦੇ ਘਰੋਂ ਕਦੇ ਕੋਈ ਸਕੂਲ ਨਹੀਂ ਸੀ ਗਿਆ। ਉਹ ਆਪਣੀ ਰਿਪੋਰਟ ਬੁੱਕ ਤੇ ਬੀਜੀ ਪਾਸੋਂ ਦਸਤਖ਼ਤ ਕਰਵਾ ਕੇ ਲੈ ਜਾਂਦੀ ਸੀ। ਬੀਜੀ ਬਿਲਕੁਲ ਪੜ੍ਹੇ ਲਿਖੇ ਨਹੀਂ ਉਹਨਾਂ ਨੂੰ ਬਸ ਪੰਜਾਬੀ ਵਿਚ ਆਪਣੇ ਦਸਤਖਤ ਕਰਨੇ ਹੀ ਆਉਂਦੇ ਨੇ। ਹੇਮਾ ਜਿਥੇ ਆਖਦੀ ਉਹ ਦਸਤਖ਼ਤ ਕਰ ਦੇਂਦੇ। ਟੀਚਰ ਪੁਛਦੀ ਇਹ ਕਿਸਦੇ ਦਸਤਖਤ ਨੇ ਤਾਂ ਹੇਮਾ ਆਖ ਦੇਂਦੀ ਉਹਦੇ ਨਾਨੀ ਜੀ ਦੇ।

ਇਕ ਵਾਰੀ ਟੀਚਰ ਨੇ ਆਖਿਆ ਆਪਣੇ ਡੈਡੀ ਦੇ ਸਾਈਨ ਕਰਵਾ ਕੇ ਲਿਆ ਤਾਂ ਹੇਮਾ ਅਗੋਂ ਰੋਣ ਲਗ ਪਈ ਸੀ, ਮੈਡਮ ਮੇਰੇ ਡੈਡੀ ਮਰ ਗਏ ਨੇ। ਉਹਤੋਂ ਪਿਛੋਂ ਟੀਚਰ ਨੇ ਹੇਮਾ ਨੂੰ ਕੁਝ ਨਹੀਂ ਸੀ ਕਦੇ ਆਖਿਆ। ਉਹਨੂੰ ਹੇਮਾ ਬਾਰੇ ਕੋਈ ਸ਼ਕਾਇਤ ਵੀ ਨਹੀਂ ਸੀ। ਉਹ ਸਕੂਲੋਂ ਆ ਕੇ ਰੋਟੀ ਖਾ ਕੇ ਸਭ ਤੋਂ ਪਹਿਲਾਂ ਸਕੂਲ ਦਾ ਕੰਮ ਕਰਦੀ। ਕਦੇ ਕਦੇ ਸਾਡੇ ਘਰ ਵੀ ਆ ਜਾਂਦੀ ਸੀ। ਸਾਡੇ ਬਚਿਆਂ ਵਾਂਗ ਉਸ ਕਦੇ ਖਰੂਦ ਨਹੀਂ ਸੀ ਮਚਾਇਆ। ਬੜੇ ਆਰਾਮ ਨਾਲ ਖੇਡਦੀ ਜਾਂ ਕਦੇ ਕੋਈ ਰਸਾਲਾ ਬੈਠ ਕੇ ਫਰੋਲਦੀ ਰਹਿੰਦੀ।

ਮੈਂ ਅਕਸਰ ਉਹਨਾਂ ਦੇ ਘਰ ਜਾਂਦੀ। ਬੀਬੀ ਮੈਨੂੰ ਆਪਣੀਆਂ ਧੀਆਂ ਵਾਂਗ ਪਿਆਰ ਕਰਦੇ ਸ਼ਾਇਦ ਮੇਰੇ ਵਿਚੋਂ ਉਹ ਨੂੰ ਰਾਧਾ ਦੀ ਨੁਹਾਰ ਝਲਕਦੀ ਸੀ। ਇਕ ਦਿਨ ਮੈਂ ਉਹਨਾਂ ਦੇ ਘਰ ਗਈ ਤਾਂ ਅੱਖਾਂ ਭਰਕੇ ਆਖਣ ਲਗੇ ਅਜ ਮੈਨੂੰ ਹੇਮਾ ਆਖਣ ਲਗੀ। ਬੀਜੀ ਮੇਰੀ ਮੰਮੀ ਕਿਥੇ ਹੈ? ਮੈਂ ਅਗੋਂ ਕਿਹਾ ਬੇਟਾ ਮੈਂ ਹੀ ਤੇਰੀ ਮੰਮੀ ਵਾਂ। ਤੂੰ ਮੈਨੂੰ ਬੀਜੀ ਨਹੀਂ ਮੰਮੀ ਆਖਿਆ ਕਰ। ਤਾਂ ਪਤਾ ਈ ਅਗੋਂ ਆਖਣ ਲਗੀ ਨਹੀਂ ਮੈਨੂੰ ਪਤਾ ਤੁਸੀਂ ਮੇਰੀ ਮੰਮੀ ਦੀ ਮੰਮੀ ਹੋ। ਤੁਸੀਂ ਤਾਂ ਮੇਰੇ ਨਾਨੀ ਜੀ ਹੋ। ਇਹ ਮੈਨੂੰ ਮਾਂ ਕਿਉਂ ਨਹੀਂ ਸਮਝਦੀ? ਮੈਂ ਇਸ ਨੂੰ ਬਹੁਤ ਪਿਆਰ ਕਰਦੀ ਹਾਂ। ਏਨਾ ਪਿਆਰ ਤਾਂ ਮੈਂ ਆਪਣੇ ਕਿਸੇ ਬੱਚੇ ਨਾਲ ਵੀ ਨਹੀਂ ਕੀਤਾ। ਬੀਜੀ ਆਪਣਾ ਦਿਲ ਫਰੋਲ ਰਹੇ ਸਨ।

ਹੇਮਾ ਦੀ ਚੇਤਨਾ ਅਜੇ ਵੀ ਮਾਂ ਦੀ ਹੋਂਦ ਤੋਂ ਇਨਕਾਰੀ ਨਹੀਂ ਸੀ। ਜਦੋਂ ਦੀ ਸਾਡੀ ਤਬਦੀਲੀ ਏਸ ਸ਼ਹਿਰ ਵਿਚ ਹੋਈ ਸੀ ਮੇਰੀ ਬੇਟੀ ਵੀ ਉਸੇ ਸਕੂਲ ਵਿਚ ਪੜ੍ਹਦੀ ਸੀ। ਪਿਛਲੇ ਛੇ ਸਤ ਮਹੀਨਿਆਂ ਤੋਂ ਜਦੋਂ ਦਾ ਅਸੀਂ ਆਪਣਾ ਮਕਾਨ ਬਦਲਿਆ ਉਦੋਂ ਤੋਂ ਹੀ ਹੇਮਾ ਦੇ ਨਾਨੀ ਜੀ ਦੇ ਘਰ ਸਾਡਾ ਆਣਾ ਜਾਣਾ ਗੁਆਂਢੀ ਹੋਣ ਦੇ ਨਾਤੇ ਹੀ ਨਹੀਂ ਬਲਕੇ ਇਕ ਅਪਣਤ ਦਾ ਅਹਿਸਾਸ ਜਿਹਾ ਹੋ ਗਿਆ ਹੈ। ਬੀਜੀ ਤਾਂ ਮੈਨੂੰ ਬਿਲਕੁਲ ਧੀਆਂ ਵਾਂਗ ਪਿਆਰ ਕਰਦੇ ਨੇ। ਮੇਰੀ ਬੇਟੀ ਰੀਮਾ ਦੀ ਤੇ ਹੇਮਾ ਦੀ ਵੀ ਆਪਸ ਵਿਚ ਹੁਣ ਚੰਗਾ ਸਾਥ ਹੈ। ਦੋਵੇਂ ਇਕੋ ਹੀ ਰਿਕਸ਼ੇ ਵਿਚ

ਸਕੂਲ ਜਾਂਦੀਆਂ ਨੇ। ਇਹਨਾਂ ਦੇ ਸਕੂਲ ਮਹੀਨੇ ਵਿਚ ਇਕ ਵਾਰੀ ਜ਼ਰੂਰ ਬਚਿਆਂ ਦੇ ਮਾਂ ਬਾਪ ਨੂੰ ਬੁਲਾਇਆ ਜਾਂਦਾ ਤਾਂ ਕਿ ਦੋਹਾਂ ਦਾ ਟੀਚਰ ਤੇ ਪੇਰੈਂਟਸ ਦਾ ਆਪਸ ਵਿਚ ਸਬੰਧ ਬਣਿਆ ਰਹੇ ਤੇ ਬੱਚੇ ਦੀ ਸਮਸਿਆ ਦਾ ਸਾਂਝਾ ਹੱਲ ਨਿਕਲ ਸਕੇ। ਮੈਂ ਤੇ ਰੀਮਾ ਦੇ ਸਕੂਲ ਕਦੇ ਗਈ ਨਹੀਂ ਸੀ। ਰੀਮਾ ਦੇ ਡੈਡੀ ਦਾ ਦਫਤਰ ਸਕੂਲ ਦੇ ਬਿਲਕੁਲ ਨਜ਼ਦੀਕ ਹੈ ਤੇ ਉਹ ਹੀ ਹਰ ਮਹੀਨੇ ਦੇ ਆਖਰੀ ਸ਼ਨਿਚਰ-ਵਾਰ ਨੇਮ ਨਾਲ ਰੀਮਾ ਦੀ ਕਲਾਸ ਟੀਚਰ ਨੂੰ ਮਿਲ ਆਉਂਦੇ ਸਨ।

ਉਸ ਦਿਨ ਉਹ ਬਾਹਰ ਗਏ ਹੋਏ ਸਨ ਤੇ ਰੀਮਾ ਮੈਨੂੰ ਸਕੂਲ ਆਉਣ ਦੀ ਤਾਕੀਦ ਕਰਕੇ ਗਈ ਸੀ। ਮੈਂ ਰੀਮਾ ਦੀ ਟੀਚਰ ਨੂੰ ਮਿਲੀ ਉਹਨੇ ਆਖਿਆ ਇਹਦੀ ਡਿਕਟੇਸ਼ਨ ਬੜੀ ਪੂਅਰ ਹੈ ਘਰ ਮਿਹਨਤ ਕਰਵਾਇਆ ਕਰੋ।

ਮੈਂ ਸੋਚਿਆ ਕਿ ਸਕੂਲ ਤਾਂ ਆਈ ਹਾਂ ਹੇਮਾ ਦੀ ਕਲਾਸ ਟੀਚਰ ਨੂੰ ਵੀ ਮਿਲਦੀ ਜਾਵਾਂ। ਉਹਦੀ ਕਲਾਸ ਟੀਚਰ ਨੂੰ ਜਦੋਂ ਮੈਂ ਹੇਮਾ ਬਾਰੇ ਪੁਛਿਆ ਤੇ ਉਹਦੀ ਟੀਚਰ ਜਿਸ ਨੇ ਮੈਨੂੰ ਹੇਮਾ ਦੀ ਮੰਮੀ ਸਮਝਿਆ ਸੀ "ਓ ਯੂਅਰ ਡਾਟਰ ਹੇਮਾ। ਸ਼ੀ ਇਜ਼ ਵੈਰੀ ਗੁਡ ਗਰਲ। ਵੈਰੀ ਬਰੀਲੀਐਂਟ। ਵੈਰੀ ਉਬੀਡੀਐਂਟ ਉਹਨੇ ਮੈਨੂੰ ਉਹਦੀ ਰਿਪੋਰਟ ਬੁਕ ਦਿਖਾਈ ਉਹ ਕਲਾਸ ਵਿਚੋਂ ਸੈਕਿੰਡ ਸੀ। ਕਲਾਸ ਵਿਚੋਂ ਬਾਹਰ ਆ ਕੇ ਮੈਂ ਹੇਮਾਂ ਦਾ ਮੂੰਹ ਚੁੰਮ ਕੇ ਸ਼ਾਬਾਸ਼ ਦਿਤੀ। ਰੀਮਾ ਤੇ ਹੇਮਾ ਦੋਹਾਂ ਨੂੰ ਆਈਸ ਕਰੀਮ ਲੈ ਕੇ ਦਿਤੀ! ਰੀਮਾ ਬੜੇ ਦਿਨਾ ਤੋਂ ਜ਼ੀਨਜ਼ ਨਾਲ ਪਾਉਣ ਵਾਸਤੇ ਟਾਪ ਦੀ ਮੰਗ ਕਰ ਰਹੀ ਸੀ। ਮੈਂ ਸੋਚਿਆ ਕਿ ਘਰੋਂ ਤਾਂ ਆਈ ਹਾਂ ਚਲੋ ਇਹ ਕੰਮ ਵੀ ਕਰਦੀ ਹੀ ਜਾਵਾਂ। ਮੈਂ ਇਕ ਟਾਪ ਰੀਮਾ ਨੂੰ ਲੈ ਕੇ ਦਿਤੀ ਤੇ ਇਕ ਫਰਾਕ ਹੇਮਾ ਨੂੰ ਲੈ ਦਿਤੀ। ਹੇਮਾ ਉਸ ਦਿਨ ਬੜੀ ਖੁਸ਼ ਸੀ। ਰਸਤੇ ਵਿਚ ਉਹ ਮੇਰੇ ਨਾਲ ਨਿੱਕੀਆਂ ਨਿੱਕੀਆਂ ਆਪਣੀ ਕਲਾਸ ਦੀਆਂ ਕੁੜੀਆਂ ਦੀਆਂ ਗੱਲਾਂ ਕਰਦੀ ਰਹੀ। ਉਸ ਦਿਨ ਵੀ ਮਹੀਨੇ ਦਾ ਆਖਰੀ ਸ਼ਨਿਚਰਵਾਰ ਸੀ ਤੇ ਉਸ ਦਿਨ ਬੀਬੀ ਬੜੇ ਖੁਸ਼ ਸਨ ਕਿ ਘਰ ਆ ਹੇਮਾ ਦੀ ਸਿਰ ਪੀੜ ਨਹੀਂ ਸੀ ਹੋਈ।


੧੧-ਦਇਆ ਨੰਦ ਨਗਰ,

ਅੰਮ੍ਰਿਤਸਰ।


---



---

ਕਹਾਣੀ

# "ਚਾਹ ਪਾਣੀ"

—ਬਚਿੱਤਰ ਸਿੰਘ ਜੌਹਲ—

ਟਿੱਕ-ਟਿੱਕ......ਅਚਾਨਕ ਗੱਜਣ ਸਿੰਘ ਦੇ ਘਰ ਦੇ ਬਾਹਰਲੇ ਗੇਟ ਖੜਕਣ ਦੀ ਅਵਾਜ਼ ਆਈ। ਤੇਜ਼ ਕਦਮਾਂ ਨਾਲ ਆਉਂਦੇ ਗੱਜਣ ਸਿੰਘ ਨੇ ਗੇਟ ਖੋਲਿਆ।

"ਸਤਿ ਸ੍ਰੀ ਅਕਾਲ ਸਰਦਾਰ ਸਾਹਿਬ।"

ਬਿਨ ਸੱਦੇ ਮੱਹਿਮਾਨਾਂ ਨੂੰ ਹੱਥ ਜੋੜ ਕੇ ਗੱਜਣ ਸਿੰਘ ਨੇ ਹੈਰਾਨ ਹੁੰਦਿਆ ਕਿਹਾ।

"ਗੱਜਣਾ ! ਸਾਡਾ ਸਰੋਂ ਦੇ ਸਾਗ ਨਾਲ ਮੱਖਣ ਪਾ ਕੇ ਮੱਕੀ ਦੀ ਰੋਟੀ ਖਾਣ ਨੂੰ ਜੀਅ ਕਰਦਾ ਸੀ, ਅਸੀਂ ਕਿਹਾ ਗੱਜਣ ਸਿੰਘ ਕੋਲ ਚਲਦੇ ਆਂ।"

ਪਿੰਡ ਦੀ ਸੁਰੱਖਿਆ ਲਈ ਬਣਾਈ ਚੌਂਕੀ ਦੇ ਕੁਝ ਸਿਪਾਹੀਆਂ ਵਿਚੋਂ ਅੰਦਰ ਵੜਦਿਆਂ ਇਕ ਨੇ ਮੁੱਛਾਂ ਦਾ ਵੱਟ ਸੁਆਰਦਿਆਂ ਆਖਿਆ।

"ਆਓ ਸਰਕਾਰ, ਇਹ ਕਿਹੜੀ ਗੱਲ ਆ।"

ਗੱਜਣ ਸਿੰਘ ਨੇ ਸਿਪਾਹੀਆਂ ਨੂੰ ਕਮਰੇ ਵਿਚ ਬੈਠਣ ਲਈ ਕਿਹਾ ਤੇ ਆਪ ਰਸੋਈ ਵਿਚ ਕੰਮ ਕਰਦੀ ਆਪਣੀ ਪਤਨੀ ਨੂੰ ਰੋਟੀ ਬਨਾਉਣ ਲਈ ਆਖਿਆ।

"ਇਹ ਪੰਜ ਛੇ ਜਣੇ ਪੁਲਸੀਏ ਆਏ ਆ, ਸਾਗ ਨਾਲ ਰੋਟੀ ਮੰਗਦੇ ਆ।"

"ਨਾ ਇਹਨਾਂ ਦਾ ਕੰਮ ਪਿੰਡ ਵਿਚ ਗਸ਼ਤ ਕਰਨ ਦਾ ਆ ਕਿ ਲੋਕਾਂ ਦੇ ਘਰੀਂ ਰੋਟੀਆਂ ਖਾਣ ਦਾ ? ਕੀ ਕੰਮ ਫੜਿਆ ਆ ਇਹਨਾਂ ਦਾ ਜੀਹਦਾ ਮਰਜ਼ੀ ਬੂਆ ਖੜਕਾ ਕੇ ਕਹਿ ਦਿੰਦੇ ਆ ਅਸੀਂ ਰੋਟੀ ਖਾਣੀ ਆਂ ਜਾਂ ਚਾਹ ਪੀਣੀ ਆਂ।"

ਆਪਣੇ ਕੰਮ ਵਿਚ ਰੁਝੀ ਹੋਈ ਗੱਜਣ ਸਿੰਘ ਦੀ ਪਤਨੀ ਨੇ ਖਿੱਝ ਕੇ ਕਿਹਾ।

"ਹੌਲੀ ਬੋਲੀਂ ਕੰਜਰ ਸੁਣ ਲੈਣਗੇ।"

ਗੱਜਣ ਸਿੰਘ ਨੇ ਘਰ ਵਾਲੀ ਨੂੰ ਕਚੀਚੀ ਵੱਟਦਿਆਂ ਸਮਝਾਇਆ।

"ਨਾ ਮੈਨੂੰ ਇਹ ਦੱਸੋ ਬਈ ਸਰਕਾਰ ਨੇ ਪਿੰਡ ਦੀ ਰਾਖੀ ਲਈ ਇਹ ਪੁਲਸ ਚੌਕੀ ਖੋਲੀ ਆ ਕਿ ਮੰਗਤਾ ਚੌਂਕੀ ?"

ਗੱਜਣ ਸਿੰਘ ਦੇ ਨੇੜੇ ਹੁੰਦਿਆਂ ਪਤਨੀ ਨੇ ਆਪਣਾ ਇਤਰਾਜ਼ ਉਸ ਅੱਗੇ ਰਖਿਆ।

"ਚੱਲ ਛੱਡ ਤੂੰ, ਰੋਟੀ ਬਣਾ, ਖਾਣ ਤੇ ਦਫਾ ਹੋਣ।"

ਗੱਜਣ ਸਿੰਘ ਨੇ ਪਤਨੀ ਦੇ ਮੋਢੇ ਉੱਤੇ ਹੱਥ ਰੱਖ ਕਿ ਚੁਲ੍ਹੇ ਵੱਲ ਇਸ਼ਾਰਾ ਕਰਦਿਆਂ ਕਿਹਾ।

ਪਤਨੀ ਗੁੱਸੇ ਵਿਚ ਬੁੜ-ਬੁੜਾਉਂਦੀ ਰੋਟੀ ਦੀ ਤਿਆਰੀ ਵਿਚ ਲੱਗ ਗਈ। ਗੱਜਣ ਸਿੰਘ ਕਮਰੇ ਵਿਚ ਬੈਠੇ ਸਿਪਾਹੀਆਂ ਦੀਆਂ ਚੱਲ ਰਹੀਆਂ ਗੱਲਾਂ ਨੂੰ ਸਮਝਣ ਦੀ ਕੋਸ਼ਿਸ਼ ਵਿਚ ਉਹਨਾਂ ਦੇ ਮੂੰਹਾਂ ਵੱਲ ਵੇਖਦਾ ਇਕ ਪਾਸੇ ਬੈਠ ਗਿਆ।

ਜਿਸ ਦਿਨ ਤੋਂ ਪਿੰਡ ਵਿਚ ਚੌਕੀ ਖੁਲੀ ਸੀ ਲੋਕ ਕਈਆਂ ਗੱਲਾਂ ਤੋਂ ਤੰਗ ਸਨ। ਪਿੰਡ ਦੇ ਇਕ ਪੁਰਾਣੇ ਮੁਹੱਲੇ ਵਿਚ ਇਕ ਬਜ਼ੁਰਗ ਤੇ ਉਸ ਦੀ ਪਤਨੀ ਰਹਿੰਦੇ ਸਨ। ਬਦ-ਕਿਸਮਤੀ ਨਾਲ ਪਰਮਾਤਮਾ ਨੇ ਉਹਨਾਂ ਦਾ ਬਚਿਆਂ ਦਾ ਅਮੁੱਲਾ ਖਾਤਾ ਨਾ ਖੋਲਿਆ। ਇਸ ਬਜ਼ੁਰਗ ਦੇ ਦੋ ਵੱਡੇ ਭਰਾ, ਜੋ ਸੁਰਗਵਾਸ ਹੋ ਚੁੱਕੇ ਸਨ, ਜਿਹਨਾਂ ਦੇ ਬੀਵੀਆਂ ਬੱਚੇ ਕਾਫੀ ਦੇਰ ਤੋਂ ਕਿਸੇ ਵੱਡੇ ਸ਼ਹਿਰ ਵਿਚ ਰਹਿ ਰਹੇ ਸਨ। ਇਹਨਾਂ ਦੇ ਪਿੰਡ ਵਾਲੇ ਮਕਾਨ ਕਾਫ਼ੀ ਦੇਰ ਤੋਂ ਬੰਦ ਪਏ ਸਨ।

ਬਰਸਾਤ ਦਾ ਮੌਸਮ ਹੋਣ ਕਰਕੇ ਕਾਫੀ ਬਰਸਾਤ ਹੋਈ। ਅਚਾਨਕ ਵੱਡੇ ਤੋਂ ਛੋਟੇ ਭਰਾ ਦਾ ਮਕਾਨ ਡਿੱਗ ਪਿਆ। ਪਿੰਡ ਦੇ ਕਿਸੇ ਸ਼ਹਿਰ ਆਉਂਦੇ ਜਾਂਦੇ ਆਦਮੀ ਨੇ ਉਹਨਾਂ ਨੂੰ ਦਸ ਦਿਤਾ ਕਿ ਤੁਹਾਡਾ ਮਕਾਨ ਡਿੱਗ ਪਿਆ ਹੈ।

ਵੱਡੇ ਭਰਾ ਦੇ ਘਰਵਾਲੀ ਛੋਟੇ ਦੇ ਪ੍ਰਵਾਰ ਤੋਂ ਚੋਰੀ ਪਿੰਡ ਆਈ। ਪਿੰਡ ਵਿਚੋਂ ਇਕ ਮਜ਼ਦੂਰ ਨੂੰ ਲਿਆ ਤੇ ਆਪਣੇ ਦਿਉਰ ਦੇ ਡਿੱਗੇ ਮਕਾਨ ਦਾ ਮਲ੍ਹਵਾ ਚੁਕਵਾ ਕੇ ਆਪਣੇ ਅੰਦਰ ਰਖਣ ਲਈ ਲਾ ਦਿਤਾ। ਪਿੰਡ ਵਾਲੇ ਸਭ ਤੋਂ ਛੋਟੇ ਭਰਾ ਨੂੰ ਪਤਾ ਲਗਾ। ਮੱਲ੍ਹਵਾ ਚੁਕਦੇ ਮਜ਼ਦੂਰ ਤੇ ਕੋਲ ਖੜੀ ਸ਼ਹਿਰਨ ਭਰਜਾਈ ਨੂੰ ਦੇਖ ਬਜ਼ੁਰਗ ਬੋਲਿਆ।

"ਤੂੰ ਕਿਹਤੋਂ ਪੁਛ ਕੇ ਲੱਗਾ ਬਈ ਮਲ੍ਹਵਾ ਚੁਕਣ ?"

"ਭਾਈਆਂ, ਮੈਨੂੰ ਤਾਂ ਮਾਸੀ ਲੈ ਕੇ ਆਈ ਆ।"

"ਕੋਲ ਖੜੀ ਮਾਸੀ ਵੱਲ ਇਸ਼ਾਰਾ ਕਰਦਿਆਂ ਮਜ਼ਦੂਰ ਨੇ ਕਿਹਾ।

"ਖਬਰਦਾਰ ਜੇ ਕਿਸੇ ਮਲ੍ਹਵੇ ਨੂੰ ਹੱਥ ਲਾਇਆ ਤਾਂ, ਆ ਗਈ ਵੱਡੀ ਚੁੱਕਣ ਵਾਲੀ।"

ਐਨਕ ਵਿਚੋਂ ਦੀ ਦਿਸਦੀਆਂ ਮੋਟੀਆਂ-ਮੋਟੀਆਂ ਅੱਖਾਂ ਨਾਲ ਭਰਜਾਈ ਨੂੰ ਘੂਰਦਿਆਂ ਬਜ਼ੁਰਗ ਨੇ ਕਿਹਾ।

"ਨਾ ਅਸੀਂ ਸ਼ਹਿਰ ਵਿਚ ਇਕਠੇ ਰਹਿੰਨੇ ਆ ਤੇ ਮਕਾਨ ਵੀ ਸਾਡਾ ਸਾਂਝਾ ਹੀ ਹੋਇਆ।"

ਐਤਾਂ, ਤੂੰ ਹੱਥ ਤਾਂ ਲਾ ਕੇ ਦਿਖਾ, ਤੈਨੂੰ ਬਣਾਉਂ ਮੈਂ ਇਥੇ ਗੋਰਖਨਾਥ ਦੀ ਚੇਲੀ।"

ਮਾਸੀ ਆਪਣੇ ਅੜਬ ਦਿਉਰ ਦੀਆਂ ਗੱਲਾਂ ਸੁਣ ਪੁਲਸ ਦੀ ਸਹਾਇਤਾ ਲੈਣ ਲਈ ਪਿੰਡ 'ਚ ਖੁਲ੍ਹੀ ਪੁਲਸ ਚੌਕੀ ਗਈ। ਉਥੇ ਜਾ ਕੇ ਪਤਾ ਲੱਗਾ ਕਿ ਪੁਲੀਸ ਵਾਲੇ ਤਾਂ ਗੱਜਣ ਸਿੰਘ ਦੇ ਘਰ ਰੋਟੀ ਖਾ ਰਹੇ ਹਨ। ਮਾਸੀ ਨੇ ਗੱਜਣ ਸਿੰਘ ਦੇ ਘਰ ਪਹੁੰਚ ਕੇ ਪੁਲੀਸ ਵਾਲਿਆਂ ਨੂੰ ਸਾਰੀ ਗੱਲ ਦੱਸੀ ਤੇ ਆਪਣੀ ਸਹਾਇਤਾ ਲਈ ਬੇਨਤੀ ਵੀ ਕੀਤੀ।

ਕੁਝ ਚਿਰ ਪਿਛੋਂ ਪੁਲੀਸ ਝਗੜੇ ਵਾਲੀ ਥਾਂ ਤੇ ਪਹੁੰਚੀ। ਮੁਹੱਲੇ ਦੇ ਹੋਰ ਲੋਕ ਇਕਠੇ ਹੋ ਚੁਕੇ ਸਨ। ਆਉਂਦਿਆਂ ਹੀ ਇਕ ਸਿਪਾਹੀ, ਬਿਨਾਂ ਕਿਸੇ ਨੂੰ ਕੁਝ ਪੁਛੇ ਦੱਸੇ, ਬੋਲਿਆ, "ਬੁੜ੍ਹਿਆ ਕੀ ਤਕਲੀਫ ਆ ?"

ਕੰਬਦੇ ਹੱਥ ਜੋੜ ਕੇ ਬਜ਼ੁਰਗ ਬੋਲਿਆ,

"ਇਹ ਮਕਾਨ ਮੇਰੇ ਭਰਾ ਦਾ ਆ ਜੀ......"

"ਪਾਉ ਬੁੜੇ ਨੂੰ ਲੰਮਾ ਲਾਓ ਚਾਰ ਛਿੱਤਰ।"

ਇਕ ਸਿਪਾਹੀ ਨੇ ਗਾਲ੍ਹ ਕਢਦਿਆਂ ਬਜ਼ੁਰਗ ਨੂੰ ਧੱਕਾ ਜਿਹਾ ਮਾਰਿਆ। ਬਜ਼ੁਰਗ ਕੰਧ ਵਿਚ ਲੱਗਾ ਤੇ ਉਸ ਦੀ ਐਨਕ ਥੱਲੇ ਡਿੱਗ ਪਈ।

ਖੜੇ ਲੋਕਾਂ ਤੋਂ ਜ਼ਰਾ ਅੱਖ ਬਚਾ ਕੇ ਸਿਪਾਹੀ ਨੇ ਮਾਸੀ ਦੇ ਨੇੜੇ ਹੁੰਦਿਆਂ ਕਿਹਾ।

"ਏ ਮਾਸੀ ਫਟਾ-ਫਟ ਜ਼ਿਹੜਾ-ਜਿਹੜਾ ਸਮਾਨ ਚੁਕਣਾ ਆਂ ਤੇ ਚੁਕ ਕੇ ਅੰਦਰ ਰੱਖ ਲੈ, ਤੇ ਸਾਨੂੰ ਦੇਹ ਸਾਡਾ ਚਾਹ ਪਾਣੀ।"

ਹੈਰਾਨ ਹੋਈ ਮਾਸੀ ਬਿਨਾਂ ਸੋਚੇ ਜ਼ਰਾ ਉੱਚੀ ਅਵਾਜ਼ 'ਚ ਬੋਲੀ।

"ਕਾਹਦਾ ਚਾਹ ਪਾਣੀ ? ਮੈਂ ਅਜੇ ਸਮਾਨ ਤਾਂ ਚੁਕ ਲਵਾਂ।"

ਇਕਠੇ ਹੋਏ ਲੋਕਾਂ ਵਿਚ ਕੁਝ ਕੁ ਦਾ ਰੋਕਦਿਆਂ-ਰੋਕਦਿਆਂ ਹਾਸਾ ਨਿਕਲ ਗਿਆ। ਲੋਕਾਂ ਵੱਲ ਦੇਖ, ਸਟੇਨ ਇਕ ਮੋਢੇ ਤੋਂ ਉਤਾਰ ਕੇ ਦੂਜੇ ਮੋਢੇ ਤੇ ਚਾੜ੍ਹਦਿਆਂ, ਉੱਚੀ ਆਵਾਜ਼ ਵਿਚ ਸਿਪਾਹੀ ਬੋਲਿਆ।

"ਏ ਬੁੜ੍ਹੀਏ ਤੇਰੇ ਭਾਅ ਦੇ ਅਸੀਂ ਬੇਵਕੂਫ ਆਂ ? ਨਾ ਪੁਲਸ ਵਾਲੇ ਤੇਰੇ ਪਿਉ ਦੇ ਨੌਕਰ ਰਖੇ ਹੋਏ ਆ ? ਜਿਹੜਾ ਮੂੰਹ ਚੁਕਦਾ ਚੌਕੀ ਆ ਜਾਂਦਾ। ਨਾ ਅਸੀਂ ਤੇਰੇ ਚਾਹ ਪਾਣੀ ਤੇ ਬੈਠੇ ਆਂ ?"

ਬਜ਼ੁਰਗ ਵੱਲ ਨੂੰ ਹੱਥ ਦਾ ਇਸ਼ਾਰਾ ਕਰਕੇ।

'ਉਹ ਭਾਈਆ ਜਾ ਤੂੰ ਐਸ਼ ਕਰ, ਅਸੀਂ ਚੱਲੇ ਆਂ।"

ਪੁਲੀਸ ਦੇ ਜਾਂਦਿਆਂ ਹੀ ਇਕੱਠੇ ਹੋਏ ਲੋਕਾਂ ਦੀ ਭੀੜ ਨੂੰ ਵਿਖਰਦਿਆਂ ਦੇਖ ਉਨ੍ਹਾਂ ਵਿਚੋਂ ਇਕ ਨੇ ਕਿਹਾ,

"ਪੁਲੀਸ ਵਾਲੇ ਲੜਾਈ ਘਟਾਉਣ ਆਏ ਸੀ ਕਿ ਵਧਾਉਣ। ਜਦੋਂ ਦੀ ਪਿੰਡ ਵਿਚ ਚੌਂਕੀ ਖੁਲ੍ਹੀ ਆ ਕੋਈ ਨਾ ਕੋਈ ਨਵੀਂ ਗੱਲ ਸੁਣੀਦੀ ਆ, ਪਹਿਲਾਂ ਜਦੋਂ ਪਿੰਡ ਵਿਚ ਲੜਾਈ ਝਗੜਾ ਹੁੰਦਾ ਸੀ ਤੇ ਲੋਕ ਪੰਚਾਇਤ ਨੂੰ ਦੱਸਦੇ ਸੀ। ਪੰਚਾਇਤ ਵਾਲੇ ਕਿਸੇ ਨਾ ਕਿਸੇ ਤਰ੍ਹਾਂ ਮਸਲਾ ਹੱਲ ਕਰ ਹੀ ਦਿੰਦੇ ਸੀ ਪਰ ਜਦੋਂ ਦੀ ਆਹ ਚੌਕੀਂ ਖੁਲ੍ਹੀ ਆ, ਕੋਈ ਗੱਲ ਹੋਵੇ ਲੋਕ ਝਟ ਚੌਂਕੀ ਪਹੁੰਚ ਜਾਂਦੇ ਆ। ਉਥੇ ਫੈਸਲਾ ਹੋਵੇ ਨਾ ਹੋਵੇ ਲੈਣੇ ਦੇ ਦੇਣੇ ਜ਼ਰੂਰ ਪੈ ਜਾਂਦੇ ਆ।"

ਪਿੰਡ ਤੇ ਡਾਕਘਰ ਤਲਵਣ

ਜਲੰਧਰ।

---

# ਠਾਕੀਆਂ ਜੀਭਾਂ ਤੇ ਗੋਸ਼ਟੀ

'ਫੁਲਕਾਰੀ' ਵਲੋਂ ਕਰਨੈਲ ਸਿੰਘ ਨਿਝਰ ਦੇ ਸੰਗ੍ਰਹਿ 'ਠਾਕੀਆਂ ਜੀਭਾਂ' ਤੇ ਇਕ ਸਮਾਗਮ ਏ. ਪੀ. ਜੇ. ਕਾਲਜ ਜਲੰਧਰ ਵਿਚ ਕੀਤਾ ਗਿਆ। ਪ੍ਰਧਾਨਗੀ ਮੰਡਲ ਵਿਚ ਨਾਵਲਕਾਰ ਜਸਵੰਤ ਸਿੰਘ ਕੰਵਲ, ਤੇਰਾ ਸਿੰਘ ਚੰਨ, ਪ੍ਰਿੰ: ਵੀਨਾ ਦਾਦਾ ਅਤੇ 'ਫੁਲਕਾਰੀ' ਦੇ ਪ੍ਰਧਾਨ ਡਾ: ਜਗਤਾਰ ਸ਼ਸ਼ੋਭਤ ਸਨ।

ਡਾ: ਤਰਸੇਮ ਗੁਜਰਾਲ ਨੇ ਪਹਿਲਾ ਪੇਪਰ ਪੜ੍ਹਿਆ। ਰਣਧੀਰ ਸਿੰਘ, ਬੀ. ਐਸ. ਜੱਜ, ਡਾ: ਖੁਰਸ਼ੀਦ, ਸੁਰੇਸ਼ ਸੇਠ, ਕੰਵਰ ਇਮਤਿਆਜ਼, ਸਵੀਤੋਜ ਤੇ ਸ਼ਿਵਦੇਵ ਸੰਧਾਵਾਲੀਆ ਨੇ ਠਾਕੀਆਂ ਜੀਭਾਂ ਦੇ ਪਰਸੰਗ ਵਿਚ ਆਪਣੇ ਵਿਚਾਰ ਪ੍ਰਗਟਾਏ। ਸ੍ਰੀ ਤੇਰਾ ਸਿੰਘ ਚੰਨ, ਜਸਵੰਤ ਸਿੰਘ ਕੰਵਲ ਤੇ ਡਾਕਟਰ ਜਗਤਾਰ ਨੇ ਕੇਂਦਰੀ ਲੇਖਕ ਸਭਾ ਦੇ ਮਸਲਿਆਂ ਤੇ ਸੰਵਾਦ ਕੀਤਾ।

# ਡਾ: ਅਹੂਜਾ ਸਨਮਾਨ ਸਮਾਰੋਹ

—ਰਛਪਾਲ ਸਿੰਘ ਬੱਧਣ

ਡਾ: ਰੌਸ਼ਨ ਲਾਲ ਆਹੂਜਾ ਨੇ ਬੀਤੀ ਅੱਧੀ ਸਦੀ ਤੋਂ ਅਧਿਆਪਨ ਕਾਰਜ ਅਤੇ ਸਾਹਿਤ ਸਿਰਜਨ ਰਾਹੀਂ ਪੰਜਾਬੀ ਭਾਸ਼ਾ ਅਤੇ ਸਾਹਿਤ ਦੀ ਅਮੁੱਲੀ ਸੇਵਾ ਕੀਤੀ ਹੈ। ਵੱਖ ਵੱਖ ਕਾਲਜਾਂ ਵਿਚ ਪ੍ਰੋਫੈਸਰ ਤੇ ਪ੍ਰਿੰਸੀਪਲ ਰਹਿਣ, ਅੰਗਰੇਜ਼ੀ ਸਾਹਿਤ ਦੇ ਅਧਿਆਪਕ ਹੋਣ ਦੇ ਨਾਲ ਨਾਲ ਉਹਨਾਂ ਪੰਜਾਬੀ ਸਾਹਿਤ ਨੂੰ ੬ ਇਕਾਂਗੀ ਸੰਗ੍ਰਹਿ, ੮ ਪੂਰੇ ਨਾਟਕ, ੧੩ ਆਲੋਚਨਾ ਦੀਆਂ ਪੁਸਤਕਾਂ ਅਤੇ ਅਣਗਿਣਤ ਹੋਰ ਰਚਨਾਵਾਂ ਅਖਬਾਰਾਂ ਰਸਾਲਿਆਂ ਰਾਹੀਂ ਦਿਤੀਆਂ ਹਨ। ਇਸ ਦੇ ਨਾਲ ਹੀ ਉਹ ਅਪਣੇ ਉਚੇ ਸੁੱਚੇ ਆਚਰਨ ਅਤੇ ਨਿਘੇ ਮਿਠੇ ਸੁਭਾਅ ਕਾਰਨ, ਬਹੁਤ ਸਤਿਕਾਰੇ ਹੋਏ ਸੰਤ ਸੁਭਾਵੀ ਸਾਹਿਤਕਾਰ ਵਜੋਂ ਜੱਸ ਲੈ ਰਹੇ ਹਨ। ਉਹਨਾਂ ਦੀ ਘਾਲਣਾ ਨੂੰ ਨਮਕਾਰਨ ਵਾਸਤੇ ਪੰਜਾਬੀ ਦੀ ਸਭ ਤੋਂ ਪੁਰਾਣੀ ਤੇ ਮੋਢੀ ਲੇਖਕ ਸੰਸਥਾ, ਪੰਜਾਬੀ ਲੇਖਕ ਸਭਾ ਜਲੰਧਰ ਨੇ ਆਹੂਜਾ ਜੀ ਦੇ ੮੫ਵੇਂ ਜਨਮ ਦਿਵਸ ਉਤੇ ੯ ਨਵੰਬਰ ੧੯੯੯ ਨੂੰ ਜਲੰਧਰ ਦੇ ਲਾਇਨਜ਼ ਕਲੱਬ ਭਵਨ ਵਿਚ ਇਕ ਸਨਮਾਨ ਸਮਾਰੋਹ ਆਯੋਜਿਤ ਕੀਤਾ ਜੋ ਹਾਜ਼ਰੀ ਦੇ ਪਖੋਂ, ਹਿੱਸਾ ਲੈਣ ਵਾਲੀਆਂ ਉੱਚ ਸਾਹਿਤਕ ਸ਼ਖਸੀਅਤਾਂ ਅਤੇ ਪੇਸ਼ ਹੋਏ ਉਚੇ ਸੁੱਚੇ ਵਿਚਾਰਾਂ ਅਤੇ ਪਰਬੰਧ ਦੇ ਪਖੋਂ ਜਲੰਧਰ ਵਿਚਲੇ ਸਾਹਿਤਕ ਮੇਲਿਆਂ ਦੇ ਸਭ ਰਿਕਾਰਡ ਤੋੜ ਗਿਆ।

ਮੰਚ ਉਤੇ ਡਾ: ਰੋਸ਼ਨ ਲਾਲ ਆਹੂਜਾ ਦੇ ਆਲੇ ਦੁਆਲੇ ਸਮਾਗਮ ਦੇ ਪ੍ਰਧਾਨਗੀ ਮੰਡਲ ਵਿਚ ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਤੇ ਪੰਜਾਬ ਸਾਹਿਤ ਅਕਾਡਮੀ ਚੰਡੀਗੜ੍ਹ ਦੇ ਪ੍ਰਧਾਨ ਗਿਆਨੀ ਲਾਲ ਸਿੰਘ, ਪੰਜਾਬੀ ਦੇ ਪ੍ਰਸਿੱਧ ਕਹਾਣੀਕਾਰ ਅਤੇ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਧਾਨ ਪ੍ਰਿੰ: ਸੁਜਾਨ ਸਿੰਘ, ਕੇਂਦਰੀ ਸਭਾ ਦੇ ਜਨਰਲ ਸਕੱਤਰ ਸ: ਤੇਰਾ ਸਿੰਘ ਚੰਨ, ਪ੍ਰੋ: ਦੀਵਾਨ ਸਿੰਘ, ਡਾ: ਕਰਨੈਲ ਸਿੰਘ ਥਿੰਦ, ਨਾਵਲਕਾਰ ਸ੍ਰੀ ਹਰਨਾਮ ਦਾਸ ਸਹਿਰਾਈ ਅਤੇ ਪੰਜਾਬੀ ਲੇਖਕ ਸਭਾ ਜਲੰਧਰ ਦੇ ਪ੍ਰਧਾਨ ਸ: ਜਗਦੀਸ਼ ਸਿੰਘ ਵਰਿਆਮ ਸ਼ੁਸ਼ੋਭਤ ਸਨ। ਸਭਾ ਦੇ ਜਨਰਲ ਸਕੱਤਰ ਸ: ਨਰਿੰਜਨ ਸਿੰਘ ਸਾਥੀ ਜਿਨ੍ਹਾਂ ਦੇ ਮੋਢਿਆਂ ਤੇ ਸਮਾਗਮ ਦਾ ਬਹੁਤਾ ਭਾਰ ਸੀ ਸਟੇਜ ਸੰਚਾਲਨ ਕਰਨ ਲਈ ਨਾਲ ਹੀ ਬੈਠੇ ਸਨ।

ਸਭਾ ਦੇ ਆਰੰਭ ਵਿਚ ਸ੍ਰੀ ਹਰੀਪਾਲ ਨੇ ਗੀਤ ਅਤੇ ਅਮਰ ਸਿੰਘ ਜੋਸ਼ ਨੇ ਕਵਿਤਾ ਪੜ੍ਹਕੇ ਆਹੂਜਾ ਜੀ ਪ੍ਰਤੀ ਸਤਿਕਾਰ ਭੇਟ ਕੀਤਾ। ਲੇਖਕ ਸਭਾ ਦੇ ਪ੍ਰਧਾਨ ਸ: ਜਗਦੀਸ਼ ਸਿੰਘ ਵਰਿਆਮ ਨੇ ਬਹੁਤ ਸੁੰਦਰ ਸ਼ਬਦਾਂ ਵਿਚ ਸੁਆਗਤੀ ਭਾਸ਼ਨ ਕੀਤਾ। ਅਤੇ ਸਭਾ ਦੇ ਮੀਤ ਪ੍ਰਧਾਨ ਪ੍ਰੋ: ਮਨਜੀਤ ਸਿੰਘ ਨੇ ਆਹੂਜਾ ਜੀ ਦਾ ਜੀਵਨ-ਵੇਰਵਾ ਪੇਸ਼ ਕੀਤਾ। ਇਸ ਉਪਰੰਤ ਡਾ, ਆਹੂਜਾ ਜੀ ਨੂੰ ਪ੍ਰਮੁਖ ਲੇਖਕਾਂ ਅਤੇ ਵੱਖ ਵੱਖ ਸਭਾਵਾਂ ਦੇ ਨੁਮਾਇੰਦਿਆਂ ਨੇ ਫੁੱਲਾ ਦੇ ਹਾਰ ਪਾ ਕੇ ਸਤਿਕਾਰਿਆ। ਚਲਦੀ ਕਾਰਵਾਈ ਵਿਚ ਸਨਮਾਨ ਦੀ ਰਸਮ ਵਜੋਂ ਪੰਜਾਬੀ ਲੇਖਕ ਸਭਾ ਜਲੰਧਰ ਵਲੋਂ ਪ੍ਰਕਾਸ਼ਤ ਸਨਮਾਨ ਸੋਵੀਨਰ (ਅਭਿਨੰਦਨ ਗ੍ਰੰਥ) ਗਿਆਨੀ ਲਾਲ ਸਿੰਘ ਜੀ ਨੇ ਰੀਲੀਜ਼ ਕੀਤਾ। ਇਸ ਸੁੰਦਰ ਸੋਵੀਨਰ ਵਿਚ ਲਗਭਗ ਸੱਠ ਲੇਖਕਾਂ ਦੇ ਵਿਚਾਰ ਸ਼ਾਮਲ ਹਨ ਅਤੇ ਟਾਈਟਲ ਸਮੇਤ ੧੪੪ ਪੰਨੇ ਹਨ। ਸਭਾ ਵਲੋਂ ਵਿਸ਼ੇਸ਼ ਸਨਮਾਨ ਸਭਾ ਦੇ ਪ੍ਰਧਾਨ ਸ: ਜਗਦੀਸ਼ ਸਿੰਘ ਵਰਿਆਮ ਰਾਹੀਂ ਇਕ ਗਰਮ ਦੁਸ਼ਾਲਾ, ਇਕ ਮੋਮੈਂਟੋ ਅਤੇ ੧੧੦੦ ਰੁ: ਨਕਦ ਰੂਪ ਵਿਚ ਭੇਟ ਕੀਤਾ ਗਿਆ। ਇਸ ਤੋਂ ਇਲਾਵਾ ਕੇਂਦਰੀ ਪੰਜਾਬੀ ਲੇਖਕ ਸਭਾ ਵਲੋਂ ਸ: ਤੇਰਾ ਸਿੰਘ ਚੰਨ ਨੇ ਇਕ ਸ਼ਾਲ ਭੇਟ ਕੀਤੀ। ਚੰਡੀਗੜ੍ਹ ਲੇਖਕ ਸਭਾ ਦੇ ਜ: ਸਕੱਤਰ ਮੇਜਰ ਪਿਆਰਾ ਨੇ ਸਭਾ ਵਲੋਂ ਸ਼ਾਲ ਭੇਟ ਕੀਤੀ। ਸ੍ਰੀ ਮੋਹਨ ਸਿੰਘ ਵਫ਼ਾ ਪ੍ਰਧਾਨ ਪੰਜਾਬੀ ਸਾਹਿਤ ਸੰਗਮ ਜਲੰਧਰ ਵਲੋਂ ਭੇਜਿਆ ਸ੍ਰੀ ਦਰਬਾਰ ਸਾਹਿਬ ਦਾ ਮਾਡਲ ਡਾ: ਆਹੂਜਾ ਜੀ ਨੇ ਪ੍ਰੋ: ਮਨਜੀਤ ਸਿੰਘ ਅਤੇ ਪ੍ਰੋ: ਗੁਰਲਾਲ ਸਿੰਘ ਰਾਹੀਂ ਪ੍ਰਾਪਤ ਕੀਤਾ। ਪੰਜਾਬੀ ਦੇ ਪ੍ਰਸਿਧ ਕਵੀਆਂ ਸ੍ਰੀ ਉਲਫਤ ਬਾਜਵਾ, ਆਰਿਫ ਗੋਬਿੰਦਪੁਰੀ, ਚਾਨਣ ਰਾਮ ਮਾਣਕ ਨੇ ਸਵਾਗਤੀ ਕਾਵਿ ਪੁਸ਼ਪ, ਸ਼ੀਸ਼ੇ ਦੇ ਫਰੇਮਾਂ ਵਿਚ ਜੜਤ ਪੜ੍ਹਣ ਉਪਰੰਤ ਆਹੂਜਾ ਜੀ ਨੂੰ ਭੇਟ ਕੀਤੇ। ਡਾ: ਆਤਮ ਹਮਰਾਹੀ ਨੇ ਡਾ: ਆਹੂਜਾ ਦਾ ਕਾਵਿ ਚਿਤ੍ਰ ਪੜ੍ਹਿਆ ਅਤੇ ਪੁਸਤਕ 'ਬਾਵਨੀ' ਭੇਟ ਕੀਤੀ।

ਬੋਲਣ ਵਾਲਿਆਂ ਦੀ ਲੰਮੀ ਸੂਚੀ ਵਿਚੋਂ ਕੁਝ ਕੁ ਵਿਦਵਾਨਾਂ ਨੇ ਵਿਚਾਰ ਪੇਸ਼ ਕੀਤੇ ਅਤੇ ਬਾਕੀਆਂ ਨੇ ਮੂਕ ਸ਼ਰਧਾ ਪੇਸ਼ ਕੀਤੀ। ਵਿਚਾਰਾਂ ਅਤੇ ਸ਼ਬਦਾਂ ਦੇ ਸੁੰਦਰ ਗੁਲਦਸਤੇ ਦੀ ਮਹਿਕ ਪੇਸ਼ ਕਰਨ ਦਾ ਆਰੰਭ ਸ: ਜਗਜੀਤ ਸਿੰਘ ਆਨੰਦ ਤੋਂ ਸ਼ੁਰੂ ਹੋਇਆ ਅਤੇ ਫੇਰ ਲੜੀਵਾਰ ਡਾ: ਕਰਨੈਲ ਸਿੰਘ ਥਿੰਦ, ਸ੍ਰੀ ਅਜੀਤ ਸੈਣੀ, ਪ੍ਰੋ: ਪਿਆਰਾ ਸਿੰਘ ਭੋਗਲ, ਡਾ: ਜਸਵੰਤ ਸਿੰਘ ਜੱਸ, ਸ: ਜੋਧ ਸਿੰਘ, ਸ੍ਰੀ ਹਰਭਜਨ ਸਿੰਘ ਹੁੰਦਲ, ਪ੍ਰੋ: ਦੀਵਾਨ ਸਿੰਘ, ਪ੍ਰੋ: ਨਿਰੰਜਨ ਢੇਸੀ, ਪ੍ਰੋ: ਗੁਰਲਾਲ ਸਿੰਘ, ਡਾ: ਤਰਸੇਮ ਗੁਜਰਾਲ, ਪ੍ਰੋ: ਅਵਤਾਰ ਜੌੜਾ, ਸ: ਹਰਬੰਸ ਸਿੰਘ ਖੁਰਾਣਾ, ਅਤੇ ਪ੍ਰਿੰ: ਸੁਜਾਨ ਸਿੰਘ ਨੇ ਇਕ ਤੋਂ ਇਕ ਚੜ੍ਹਦੇ ਸ਼ਬਦਾਂ ਰਾਹੀਂ ਡਾ: ਆਹੂਜਾ ਦੇ ਜੀਵਨ ਰਚਨਾ ਦੇ ਵੱਖ ਵੱਖ ਕੋਨਾਂ ਨੂੰ ਬਹੁਤ ਬਾਰੀਕੀ ਅਤੇ ਯੋਗਤਾ ਨਾਲ ਬਿਆਨ ਕਰ ਕਰ ਕੇ ਸ੍ਰੋਤਿਆਂ ਨੂੰ ਕੀਲੀ ਰਖਿਆ। ਡਾ: ਪਰਮਿੰਦਰ ਸਿੰਘ, ਜਸਵੰਤ ਸਿੰਘ ਵਿਰਦੀ, ਹਰਨਾਮ ਦਾਸ ਸਹਿਰਾਈ, ਤੇਰਾ ਸਿੰਘ

ਚੰਨ, ਸੁਰਿੰਦਰ ਗਿੱਲ, ਰਨਧੀਰ ਸਿੰਘ ਬੇਦੀ, ਬੇਅੰਤ ਸਿੰਘ ਸਰਹੱਦੀ, ਸਿਮਰ ਸਦੋਸ਼, ਟੀ.ਡੀ. ਚਾਵਲਾ, ਹੌਲਦਾਰ ਦਰਸ਼ਨ ਸਿੰਘ, ਡੀ.ਆਰ. ਧਵਨ, ਚਮਨ ਲਾਲ ਲੱਕੀ ਅਤੇ ਹੋਰ ਬਹੁਤ ਸਾਰੇ ਵਿਦਵਾਨ ਜੋ ਬੋਲਨੋਂ ਰਹਿ ਗਏ ਉਹਨਾਂ ਦੀ ਹਾਜ਼ਰੀ ਕਬੂਲ ਕਰਦਿਆਂ ਮੰਚ ਸੰਚਾਲਕ ਤੇ ਸਭਾ ਦੇ ਜਨਰਲ ਸਕੱਤਰ ਸ: ਨਿਰੰਜਨ ਸਿੰਘ ਸਾਥੀ ਨੇ ਖਿਮਾ ਯਾਚਨਾ ਕੀਤੀ!

ਡਾ: ਰੌਸ਼ਨ ਲਾਲ ਆਹੂਜਾ ਜੋ ਅਹਿਲ ਤੇ ਅਡੋਲ ਸ਼ਾਂਤ ਮੂਰਤ ਬਣੇ ਸਭ ਉਪਮਾਵਾਂ ਸੁਣਦੇ ਰਹੇ ਸਨ, ਨੇ ਆਪਣੀ ਧੀਮੀ ਆਵਾਜ਼ ਵਿਚ ਕਿਹਾ ਕਿ ਸਮਾਜ ਦੇ ਵਿਕਾਸ ਲਈ ਜੋ ਕੰਮ ਕੀਤਾ ਜਾਵੇ ਉਸ ਦੀ ਬੜੀ ਮਹਾਨਤਾ ਹੈ। ਜੋ ਪੰਜਾਬੀ ਨੂੰ ਭਾਸ਼ਾ ਨਹੀਂ ਮੰਨਦੇ ਉਹ ਮਾਤਾ ਦੇ ਨਾਲ ਬੇ-ਇਨਸਾਫ਼ੀ ਕਰਦੇ ਹਨ। ਭਾਸ਼ਾ ਦੀ ਦੇਣ ਪਹਿਲਾਂ ਹੈ ਸਾਹਿਤ ਦੀ ਬਾਦ ਵਿਚ। ਉਹਨਾਂ ਪੰਜਾਬੀ ਲੇਖਕ ਸਭਾ ਜਲੰਧਰ ਅਤੇ ਸਭ ਆਏ ਸ੍ਰੋਤਿਆ ਦਾ ਧਨਵਾਦ ਕੀਤਾ।

ਆਹੂਜਾ ਜੀ ਤੋਂ ਬਾਅਦ ਗਿਆਨੀ ਲਾਲ ਸਿੰਘ ਜੀ ਨੇ ਬਹੁਤ ਕਾਵਿਮਈ ਅਤੇ ਵਿਦਵਤਾ ਭਰਪੂਰ ਪ੍ਰਧਾਨਗੀ ਭਾਸ਼ਨ ਵਿਚ ਸ੍ਰੋਤਿਆਂ ਨੂੰ ਮੰਤਰ ਮੁਗਧ ਕੀਤਾ। ਜਿਥੇ ਉਹਨਾਂ ਨੇ ਡਾ: ਆਹੂਜਾ ਦੇ ਕਾਰਜ ਖੇਤਰ ਨੂੰ ਅਟਕ ਦਰਿਆ ਤੋਂ ਸ਼ੁਰੂ ਕਰਕੇ ਜਲੰਧਰ ਦੁਆਬੇ ਤਕ ਬਹੁਤ ਸੁੰਦਰ ਸ਼ਬਦਾਂ ਵਿਚ ਬਿਆਨਿਆਂ ਉਥੇ ਉਹਨਾਂ ਲੇਖਕਾਂ ਨੂੰ ਅਪੀਲ ਕੀਤੀ ਕਿ ਉਹ ਜੁਗਤ ਦਸੋ ਜਿਸ ਨਾਲ ਪੰਜਾਬੀ ਭੈਣ ਭਰਾ ਇਕ ਦੂਜੇ ਨਾਲ ਜੁੜ ਬੈਠਣ। ਉਹਨਾਂ ਕਾਮਨਾ ਕੀਤੀ, ਹੇ ਪੰਜਾਬ, ਹੇ ਹਿੰਦੁਸਤਾਨ ਤੂੰ ਰੌਸ਼ਨ ਹੋਵੇਂ।

ਅੰਤ ਉਤੇ ਸਭਾ ਦੇ ਜਨਰਲ ਸਕੱਤਰ ਸ: ਗੁਰਬਖਸ਼ ਸਿੰਘ ਬੰਨੋਆਣਾ ਨੇ ਬਹੁਤ ਭਾਵਪੂਰਤ ਸ਼ਬਦਾਂ ਰਾਹੀਂ ਡਾ: ਆਹੂਜਾ, ਆਏ ਸੱਜਣਾਂ, ਵੱਖ ਵੱਖ ਸਾਹਿਤ ਸਭਾਵਾਂ ਅਤੇ ਅਖਬਾਰਾਂ ਦੇ ਸਹਿਯੋਗ ਲਈ ਧਨਵਾਦ ਕੀਤਾ।

## ਲੇਖਕਾਂ ਨੂੰ ਬੇਨਤੀ

ਰਚਨਾਵਾਂ ਭੇਜਨ ਵਾਲਿਆਂ ਦੀ ਸੇਵਾ ਵਿਚ ਬੇਨਤੀ ਹੈ ਕਿ ਉਹ ਕਾਗਜ਼ ਦੇ ਕੇਵਲ ਇਕ ਪਾਸੇ ਹੀ ਰਚਨਾ ਲਿਖ ਕੇ ਭੇਜਿਆ ਕਰਨ।

—ਸੰਪਾਦਕ

# ਸਿਮਰਨ ਸਾਹਿਤ ਕੇਂਦਰ ਵਲੋਂ ਮਾਸਿਕ ਬੈਠਕ

ਜਲੰਧਰ—ਪਿਛਲੇ ਦਿਨੀਂ 'ਸਿਮਰਨ ਸਾਹਿਤ ਕੇਂਦਰ' ਵਲੋਂ ਨਾਮਦੇਵ ਭਵਨ ਮਾਡਲ ਹਾਊਸ ਵਿਚ ਪੁੰਗਰ ਰਹੇ ਲਿਖਾਰੀਆਂ ਦਾ ਸਾਹਿਤਕ ਦਰਬਾਰ ਕੀਤਾ ਗਿਆ। ਇਸ ਦਾ ਉਦਘਾਟਨ ਸ੍ਰੀ ਸੀ. ਐਲ. ਲੱਕੀ ਨੇ ਕੀਤਾ। ਇਕ ਮਤੇ ਰਾਹੀਂ ਪੰਜਾਬੀ ਦੇ ਪ੍ਰਸਿਧ ਕਵੀ ਪਿਆਰਾ ਸਿੰਘ ਨਿਰਛਲ ਜੀ ਦੀ ਸਿਹਤਯਾਬੀ ਲਈ ਅਰਦਾਸ ਕੀਤੀ ਗਈ। ਪ੍ਰੋਗਰਾਮ ਦਾ ਪਹਿਲਾ ਸੈਸ਼ਨ ਸ: ਹਰਦਿਆਲ ਸਿੰਘ ਬੱਕੀ, ਸ੍ਰੀ ਭੀਮ ਸੈਨ ਜਲੋਟਾ ਤੇ ਸ: ਬਿਅੰਤ ਸਿੰਘ ਸਰਹੱਦੀ ਦੀ ਪ੍ਰਧਾਨਗੀ ਹੇਠ ਹੋਇਆ। ਸਰਹੱਦੀ ਜੀ ਨੇ ਆਪਣੀ ਤਕਰੀਰ ਵਿਚ ਕਿਹਾ ਕਿ ਨੌਜਵਾਨ ਸਾਹਿਤਕਾਰਾਂ ਨੂੰ ਧਰਮ ਮਜ਼ਹਬ ਤੇ ਜ਼ਾਤ ਪਾਤ ਤੋਂ ਉਚਾ ਉਠ ਕੇ ਸਾਹਿਤ ਦੀ ਸਿਰਜਣਾ ਕਰਨੀ ਚਾਹੀ ਹੈ। ਲੱਕੀ ਸਾਹਿਬ ਨੇ ਕਿਹਾ ਕਿ ਮਹਾਨ ਸਾਹਿਤਕਾਰ ਉਹੋ ਹੀ ਹੋ ਸਕਦਾ ਹੈ ਜਿਸਦਾ ਦ੍ਰਿਸ਼ਟੀਕੋਨ ਮਾਨਵਵਾਦੀ ਹੋਵੇ। ਇਸ ਸੈਸ਼ਨ ਵਿਚ ਸੁਰਜੀਤ ਸਿੰਘ ਫਲੋਰਾ, ਆਦਲ ਦਿਆਲਪੁਰੀ, ਗੁਲਸ਼ਨ ਮਿਰਜ਼ਾਪੁਰੀ, ਅਵਤਾਰ ਚਾਹਲ, ਜਗਸੀਰ ਰੋਮਾਣਾ, ਸ਼ੈਲਿੰਦ੍ਰਜੀਤ ਸਿੰਘ ਰਾਜਨ, ਭੁਪਿੰਦਰ ਸਿੰਘ ਅਨੰਦ, ਭਗਵੰਤ ਰਸੂਲਪੁਰੀ, ਸੁਰਜੀਤ ਸਾਜਨ ਅਤੇ ਨਰੋਤਮ ਜੌਹਲ ਨੇ ਆਪਣੀਆਂ ਰਚਨਾਵਾਂ ਪੇਸ਼ ਕੀਤੀਆਂ। ਸੈਸ਼ਨ ਦੀ ਪ੍ਰਧਾਨਗੀ ਜਗਤਾਰ ਸਿੰਘ ਦੁਖੀ, ਉਲਫਤ ਬਾਜਵਾ, ਸੀ. ਐਲ. ਲੱਕੀ ਤੇ ਚੌਧਰੀ ਸੰਤ ਰਾਮ ਗਰੇਵਰ ਨੇ ਕੀਤੀ। ਉਲਫਤ ਬਾਜਵਾ ਜੀ ਨੇ ਗਜ਼ਲ ਦੀ ਬਣਤਰ ਬਾਰੇ ਵੇਰਵੇ ਸਹਿਤ ਚਰਚਾ ਕੀਤੀ। ਅਤੇ ਖਹਿਰ ਤੇ ਤਖੱਈ-ਅਲ (ਖਿਆਲ ਉਡਾਰੀ) ਦਾ ਮਹਿਕ ਤੇ ਫੁਲ ਵਾਲਾ ਰਿਸ਼ਤਾ ਦਸਿਆ। ਇਸ ਸੈਸ਼ਨ ਵਿਚ ਜਿਥੇ ਬਹਾਦਰ ਚੱਢਾ, ਸੰਤੋਖ ਜੌਹਲ, ਜਸਵੰਤ ਸਿੰਘ ਸ਼ਾਦ, ਕਮਲਜੀਤ ਬਿੰਦ, ਨਿਸ਼ਾਨ ਸ਼ਾਹਪੁਰੀ ਜਿਹੇ ਨੌਜਵਾਨ ਸ਼ਾਇਰਾਂ ਨੇ ਭਾਗ ਲਿਆ ਉਥੇ ਉਸਤਾਦ ਤੇ ਬਜ਼ੁਰਗ ਪੀੜੀ ਦੇ ਸ਼ਾਇਰ ਚਾਨਣ ਲਾਲ ਮਾਣਕ ਜਗਜੀਤ ਸਿੰਘ ਚਮਨ, ਗੁਰਦੀਪ ਸਿੰਘ ਪਾਪੀ, ਦਾਗੀ ਅਲਾਵਲਪੁਰੀ, ਜਗਜਾਤ ਸਿੰਘ ਦੁਖੀ ਤੇ ਉਲਫਤ ਬਾਜਵਾ ਵੀ ਵਿਸ਼ੇਸ਼ ਤੌਰ ਤੇ ਬੁਲਾਏ ਗਏ। ਸਟੇਜ ਦੀ ਸੇਵਾ ਸੁਰਿੰਦਰ ਸਿੰਘ ਸੋਹਲ ਨੇ ਨਿਭਾਈ। ਸਮਾਪਤੀ ਉਪਰੰਤ ਗੁਰੂ ਕਾ ਲੰਗਰ ਅਤੁਟ ਵਰਤਿਆ।

—ਬਿਅੰਤ ਸਿੰਘ ਸਰਹੱਦੀ

# 'ਕੁਸ਼ਤਾ' ਗ਼ਜ਼ਲ ਅਵਾਰਡ ਦੀਪਕ ਜੈਤੋਈ ਜੀ ਨੂੰ

ਜਲੰਧਰ : ਅਦਬੀ ਦਰਬਾਰ ਪੰਜਾਬ ਵਲੋਂ ਮਿਤੀ ੧੯ ਨਵੰਬਰ ਨੂੰ ਸਲਾਨਾ ਸਾਹਿਤਕ ਸਮਾਗਮ ਕੀਤਾ ਗਿਆ ਜਿਸ ਦੀ ਪ੍ਰਧਾਨਗੀ ਡਾ: ਰੌਸ਼ਨ ਲਾਲ ਆਹੂਜਾ, ਸ੍ਰੀ ਜਗਦੀਸ਼ ਸਿੰਘ ਵਰਿਆਮ, ਸ੍ਰੀ ਬਿਅੰਤ ਸਿੰਘ ਸਰਹੱਦੀ, ਸ੍ਰੀ ਖੁਸ਼ੀ ਰਾਮ ਰਿਸ਼ੀ ਨੇ ਕੀਤੀ, ਜਿਨ੍ਹਾਂ ਦੇ ਵਿਚਕਾਰ ਜਨਾਬ ਦੀਪਕ ਜੈਤੋਈ ਸਸ਼ੋਭਤ ਸਨ । ਇਸ ਸਮਾਗਮ ਵਿਚ ਲਗਭਗ ਡੇਢ ਸੌ ਦੇ ਕਰੀਬ ਨਾਮਵਰ ਸ਼ਾਇਰਾਂ ਤੇ ਅਦੀਬਾਂ ਨੇ ਸ਼ਿਰਕਤ ਕੀਤੀ, ਇਸ ਸਮਾਗਮ ਵਿਚ ਉਸਤਾਦ ਗ਼ਜ਼ਲਗੋ ਜਨਾਬ ਦੀਪਕ ਜੈਤੋਈ ਨੂੰ "ਮੀਆਂ ਮੌਲਾਬਖਸ਼ ਕੁਸ਼ਤਾ ਗ਼ਜ਼ਲ ਅਵਾਰਡ" ਦੇਕੇ ਸਨਮਾਨਿਆ ਗਿਆ ਅਤੇ ਉਹਨਾ ਨੂੰ ਸਰਵੋਤਮ ਪੰਜਾਬੀ ਗ਼ਜ਼ਲਕਾਰ ਕਰਾਰ ਦਿੱਤਾ ਗਿਆ । ਅਦਬੀ ਦਰਬਾਰ ਵਲੋਂ ਜਨਾਬ ਜੈਤੋਈ ਨੂੰ ਰੁਸਤਮੇ-ਮੈਦਾਨੇ ਪੰਜਾਬੀ ਗ਼ਜ਼ਲ ਦਾ ਖਿਤਾਬ ਦਿੱਤਾ ਗਿਆ । ਦਰਬਾਰ ਵਲੋਂ ਡਾ: ਅਹੂਜਾ ਨੇ ਜੈਤੋਈ ਜੀ ਨੂੰ ਕੁਸ਼ਤਾ ਜੀ ਦੀ ਫੋਟੋ ਜੜਿਆ ਮੋਮੈਂਟੋ ਭੇਟ ਕੀਤਾ ਅਤੇ ਇਕ ਸ਼ਾਲ ਦੇ ਕੇ ਸਨਮਾਨਿਆ । ਦਰਬਾਰ ਵਲੋਂ ਜਗਦੀਸ਼ ਸਿੰਘ ਨੇ ੨੧੦੦/- ਰੁਪਏ ਜੈਤੋਈ ਜੀ ਦੀ ਨਜ਼ਰ ਕੀਤੇ ਜਦ ਕਿ ਦਰਬਾਰ ਦੇ ਜਨਰਲ ਸਕੱਤਰ ਉਲਫਤ ਬਾਜਵਾ ਨੇ ਦੀਪਕ ਜੀ ਨੂੰ ਇਕ ਗੁਰਜ ਭੇਟ ਕੀਤਾ, ਜਿਸ ਤੇ "ਰੁਸਤਮੇ-ਮੈਦਾਨੇ ਪੰਜਾਬੀ ਗਜ਼ਲ ਜਨਾਬ ਦੀਪਕ ਜੈਤੋਈ" ਲਿਖਿਆ ਹੋਇਆ ਸੀ । ਡੀ.ਆਰ. ਧਵਨ ਨੇ ਜੈਤੋਈ ਜੀ ਨੂੰ ਮਾਨ ਪੱਤਰ ਭੇਟ ਕੀਤਾ ।

ਸਮਾਗਮ ਦੇ ਆਰੰਭ ਵਿਚ ਉਲਫਤ ਬਾਜਵਾ ਨੇ ਸ਼ਾਇਰਾਂ, ਅਦੀਬਾਂ ਨੂੰ ਜੀ ਆਇਆਂ ਆਖਿਆ ਅਤੇ ਮੀਆਂ ਮੌਲਾ ਬਖਸ਼ ਕੁਸ਼ਤਾ ਦੇ ਜੀਵਨ ਅਤੇ ਰਚਨਾ ਬਾਰੇ ਚਾਨਣਾ ਪਾਇਆ । ਪੰਜਾਬੀ ਲੇਖਕ ਸਭਾ ਜਲੰਧਰ ਦੇ ਜਨਰਲ ਸਕੱਤਰ ਸ੍ਰੀ ਨਰਿੰਜਨ ਸੰਘ ਸਾਥੀ ਨੇ ਪੰਜਾਬੀ ਗ਼ਜ਼ਲ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ । ਜਨਾਬ ਦੀਪਕ ਜੈਤੋਈ ਵਲੋਂ ਕੀਤੀ ਗਈ ਸੇਵਾ ਨੂੰ ਸਲਾਹਿਆ ਅਤੇ ਅਦਬੀ ਦਰਬਾਰ ਵਲੋਂ "ਕੁਸ਼ਤਾ ਗਜ਼ਲ ਅਵਾਰਡ" ਸ਼ੁਰੂ ਕਰਨ ਅਤੇ ਸਰਵੋਤਮ ਗਜ਼ਲਗੋ ਦੀਪਕ ਜੀ ਨੂੰ ਪਹਿਲਾ ਅਵਾਰਡ ਦੇਣ ਲਈ ਦਰਬਾਰ ਨੂੰ ਮੁਬਾਰਕਬਾਦ ਦਿਤੀ । ਇਸ ਵੇਲੇ ਹਰਭਜਨ ਬਟਾਲਵੀ ਨੇ ਕਿਹਾ ਕਿ ਗ਼ਜ਼ਲ ਲਹਿਰ ਵਿਚ ਸਭ ਤੋਂ ਵੱਧ ਯੋਗਦਾਨ ਦੀਪਕ ਜੀ ਨੇ ਪਾਇਆ, ਗ਼ਜ਼ਲ ਦੀ ਤਕਨੀਕ ਬਾਰੇ ਸਭ ਤੋਂ ਵਧੀਆ ਕਿਤਾਬ ਲਿਖੀ ਅਤੇ ਇਹਨਾਂ ਨੇ ਸੌ ਤੋਂ ਵੱਧ ਆਪਣੇ ਸ਼ਗਿਰਦ ਬਣਾਏ ਹਨ । ਆਪ ਨੇ ਇਹ ਵੀ ਕਿਹਾ ਕਿ ਅਦਬੀ ਦਰਬਾਰ ਨੇ ਮੌਲਾਬਖਸ਼ ਕੁਸ਼ਤਾ ਗ਼ਜ਼ਲਾਂ ਅਵਾਰਡ ਸ਼ੁਰੂ ਕਰਕੇ ਭੁਲੇ ਵਿਸਰੇ ਸ਼ਾਇਰ ਨੂੰ ਯਾਦ ਕੀਤਾ ਹੈ । ਇਹ ਇਕ ਪਵਿੱਤਰ ਅਤੇ ਅਮਰ ਰਹਿਣ ਵਾਲਾ ਕੰਮ ਹੈ । ਪੰਜਾਬੀ ਲੇਖਕ ਸਭਾ ਦੇ ਪ੍ਰਧਾਨ ਸਰਦਾਰ ਜਗਦੀਸ਼ ਸਿੰਘ ਵਰਿਆਮ ਨੇ ਕਿਹਾ ਕਿ ਦੀਪਕ ਜੀ ਨੇ ਪੰਜਾਬੀ ਗ਼ਜ਼ਲ ਦਾ ਛੱਟਾ ਦਿੱਤਾ ਹੈ । ਗ਼ਜ਼ਲ ਲਹਿਰ ਵਿਚ ਉਹਨਾ ਦੀ ਦੇਣ ਇਨਕਲਾਬ ਤੋਂ ਘੱਟ ਨਹੀਂ । ਆਪ ਨੇ ਅਦਬੀ ਦਰਬਾਰ ਵਲੋਂ ਗਜ਼ਲ ਲਈ ਮੁਸਲਸਲ ਕੀਤੀਆਂ ਜਾ ਰਹੀਆਂ ਸਰਗਰਮੀਆਂ ਦੀ ਤਾਰੀਫ ਕੀਤੀ । ਦੀਪਕ ਜੈਤੋਈ ਨੇ ਕਿਹਾ ਕਿ ਮੇਰੇ ਲਈ ਇਹ ਅਵਾਰਡ ਏਨਾ ਵੱਡਾ ਇੱਜ਼ਤ ਅਫਜ਼ਾ ਇਨਾਮ ਹੈ ਜਿਸ ਦੇ ਮੁਕਾਬਲੇ ੫੧ ਲੱਖ ਰੁਪਏ ਦੇ ਇਨਾਮ ਦੀ ਕੋਈ ਹੈਸੀਅਤ ਨਹੀਂ ।

ਸਨਮਾਨ ਸਮਾਰੋਹ ਵਿਚ ਜਨਾਬ ਨਸੀਮ ਲੁਧਿਆਣਵੀ, ਨਛੱਤਰ ਕਮਲ, ਗੁਰਦਿਆਲ ਰੌਸ਼ਨ, ਡਾ: ਕੀਰਤੀ ਕੇਸਰ, ਪਾਲ ਗੁਰਦਾਸਪੁਰੀ, ਆਰਿਫ ਗੋਬਿੰਦਪੁਰੀ, ਤਰਸੇਮ ਸਫਰੀ, ਕਮਲ ਦੇਵ ਪਾਲ, ਸੁਰਿੰਦਰ ਸੋਹਲ, ਆਦਲ ਦਿਆਲਪੁਰੀ, ਹਰੀ ਰਾਮ ਗੁਸਤਾਖ, ਗਿਆਨੀ ਕ੍ਰਿਸ਼ਨ ਸਿੰਘ, ਕਸ਼ਮੀਰਾ ਸਿੰਘ ਮਾਹੀ, ਕਰਤਾਰ ਸਿੰਘ ਅਰਜ਼, ਦੇਵ ਰਾਜ ਨਾਜ਼, ਅਮਰ ਸਿੰਘ ਜੋਸ਼, ਸੁਰਜੀਤ ਫਲੋਰਾ, ਸੁਰਿੰਦਰ ਭਾਰਤੀ, ਕੁਲਵਿੰਦਰ ਫੁੱਲ, ਡਾ: ਜਸਵੰਤ ਬੇਗੋਵਾਲ, ਸ਼ੌਕਤ ਢੰਡਵਾੜਵੀ, ਉਂਕਾਰ ਪ੍ਰੀਤ ਸਿੰਘ, ਸ਼ੀਲਾ ਢੱਲ, ਚਰਨ ਸੀਚੇਵਾਲਵੀ, ਕਿਹਰ ਸਿੰਘ ਮੋਤੀ, ਪ੍ਰੀਤਮ ਸਿੰਘ ਪ੍ਰੀਤਮ, ਰਾਏ ਚੰਦ ਰਾਏ, ਧਰਮਪਾਲ ਖੁਸ਼ਦਿਲ, ਮੋਹਨ ਲਾਲ ਦਰਦ, ਸਤੀਸ਼ ਗੁਲਾਟੀ, ਸੱਤਪਾਲ ਸਾਹਲੋਂ, ਬਲਜੀਤ ਅਣਜਾਨ, ਸੁਰਜੀਤ ਅਮਰ, ਕਿਰਪਾਲ ਪਰੇਸ਼ਾਨ, ਫਤਹਿਜੀਤ ਸਿੰਘ, ਜਗਤਾਰ ਸਿੰਘ ਦੁਖੀ, ਤਾਰਾ ਸਿੰਘ ਸਾਗਰ, ਤਰਸੇਮ ਗੁਜਰਾਲ ਸਿਮਰ ਸਦਸ਼, ਜਿੰਦਰ, ਸ: ਸਪੇਰਾ, ਗੋਬਿੰਦ ਰਾਮ ਲਹਿਰੀ, ਮਨਮੋਹਨ ਕ੍ਰਿਸ਼ਨ, ਸਤਵਰਣ ਦੀਪਕ, ਸੁਰਜੀਤ ਸਿੰਘ ਰਾਹੀ, ਬਲਵਿੰਦਰ ਸਣੀ, ਜਸਪਾਲ ਪਾਛੀ, ਕਮਲਜੀਤ ਥਿੰਦ, ਪਿਆਰਾ ਸਿੰਘ, ਡਾ: ਜ.ਐਸ. ਬਾਵਰਾ, ਅਮਰ ਸਿੰਘ ਮਹਿਸਮਪੁਰੀ, ਨਿਰਮਲ ਅਨੂ, ਸਰਵਨ ਸਿਧੂ, ਪਰਸ਼ੋਤਮ ਲਾਲ, ਕ.ਕੇ. ਭਨੋਟ, ਦਰਸ਼ਨ ਸਿੰਘ ਹੋਲਦਾਰ, ਹਰਨਾਮ ਦਾਸ ਸਹਿਰਾਈ, ਚਰਨਜੀਤ ਅੱਟਾ ਅਤੇ ਜਨਾਬ ਬਨਾਰਸੀ ਦਾਸ, ਨਸੀਮ ਲੁਧਿਆਣਵੀ ਤੋਂ ਇਲਾਵਾ ਹੋਰ ਕਈ ਅਦੀਬਾਂ ਸ਼ਿਰਕਤ ਕੀਤੀ । ਇਸ ਸਮੇਂ ਦੀਪਕ ਜੈਤੋਈ ਸਾਹਿਬ ਦੀ ਇਕ ਗ਼ਜ਼ਲ ਵੀ ਗਾਈ ਗਈ । ਸਟੇਜ ਸਕੱਤਰ ਦੀ ਜ਼ਿੰਮੇਵਾਰੀ ਪ੍ਰਸਿੱਧ ਨਾਟਕਕਾਰ ਅਤੇ ਕਲਾਕਾਰ ਜਨਾਬ ਹਰਬੰਸ ਸਿੰਘ ਖੁਰਾਨਾ ਜੀ ਨੇ ਬਹੁਤ ਹੀ ਪੁਰਲੁਤਫ ਅਤੇ ਖੂਬਸੂਰਤ ਅੰਦਾਜ਼ ਨਾਲ ਨਿਭਾਈ । —**ਸੁਰਿੰਦਰ ਸੋਹਲ**

# "ਹਮਦਰਦ ਗ਼ਜ਼ਲ ਅਵਾਰਡ ਤਖ਼ਤ ਸਿੰਘ ਜੀ ਨੂੰ

ਡਾ: ਸਾਧੂ ਸਿੰਘ ਹਮਦਰਦ ਦੀ ਸਿਮਰਤੀ ਵਿਚ ਪੰਜਾਬੀ ਸਾਹਿੱਤ ਮੰਚ ਪੰਜਾਬ (ਜਲੰਧਰ) ਵਲੋਂ ਪਹਿਲਾ "ਹਮਦਰਦ ਗ਼ਜ਼ਲ ਅਵਾਰਡ" ਉਰਦੂ ਅਤੇ ਪੰਜਾਬੀ ਦੇ ਪ੍ਰਸਿੱਧ ਗ਼ਜ਼ਲਗੋ ਪ੍ਰਿੰਸੀਪਲ ਤਖ਼ਤ ਸਿੰਘ ਨੂੰ ਪ੍ਰਦਾਨ ਕਰਨ ਹਿੱਤ ਇਕ ਵਿਸ਼ੇਸ਼ ਸਮਾਗਮ ਪੰਜਾਬੀ ਭਵਨ ਲੁਧਿਆਣਾ ਵਿਖੇ ਆਯੋਜਿਤ ਕੀਤਾ ਗਿਆ। ਜਿਉਂ ਹੀ ਗਿਆਰਾਂ ਵਜੇ ਦਾ ਸਮਾਂ ਹੋਇਆ ਤਾਂ ਮਹਿੰਦਰਦੀਪ ਗਰੇਵਾਲ ਨੇ ਸਟੇਜ ਸੰਭਾਲਦਿਆਂ ਪ੍ਰਿੰਸੀਪਲ ਸੰਤ ਸਿੰਘ ਸੇਖੋਂ, ਪ੍ਰਿੰਸੀਪਲ ਸੁਜਾਨ ਸਿੰਘ, ਬੀਬੀ ਪ੍ਰਕਾਸ਼ ਕੌਰ ਹਮਦਰਦ, ਸ: ਜਸਵੰਤ ਸਿੰਘ ਕੰਵਲ, ਪ੍ਰੋ: ਸੁਰਿੰਦਰ ਸਿੰਘ ਨਰੂਲਾ ਅਤੇ ਡਾ: ਪਰਮਿੰਦਰ ਸਿੰਘ ਨੂੰ ਪ੍ਰਧਾਨਗੀ ਮੰਡਲ ਵਿਚ ਬੈਠਣ ਲਈ ਆਖਿਆ। ਡਾ: ਹਰਿਭਜਨ ਸਿੰਘ ਕੁੱਝ ਦੇਰ ਨਾਲ ਪਹੁੰਚੇ, ਉਹ ਵੀ ਪ੍ਰਧਾਨਗੀ ਮੰਡਲ ਵਿਚ ਸਸ਼ੋਭਤ ਹੋਏ। ਡਾ: ਪਰਮਿੰਦਰ ਸਿੰਘ ਨੇ ਪੰਜਾਬ ਭਰ ਵਿਚੋਂ ਭਾਰੀ ਗਿਣਤੀ ਵਿਚ ਇਸ ਸਮਾਗਮ ਵਿਚ ਸ਼ਾਮਲ ਹੋਏ ਲੇਖਕਾਂ, ਪਾਠਕਾਂ ਅਤੇ ਬੁੱਧੀਜੀਵੀਆਂ ਨੂੰ "ਜੀ ਆਇਆਂ" ਆਖਦਿਆਂ ਡਾ: ਸਾਧੂ ਸਿੰਘ ਹਮਦਰਦ ਨਾਲ ਸੰਖੇਪ ਯਾਦਾਂ ਸਾਂਝੀਆਂ ਕੀਤੀਆਂ। ਉਹਨਾਂ ਡਾ: ਹਮਦਰਦ ਅਤੇ ਪ੍ਰਿੰ: ਤਖ਼ਤ ਸਿੰਘ ਨੂੰ ਪੰਜਾਬੀ ਗ਼ਜ਼ਲ ਸਕੂਲ ਦਾ ਮੁਹਾਂਦਰਾ ਸੁਆਰਨ ਵਾਲੇ ਆਖਿਆ। ਪ੍ਰਿੰ: ਸੰਤ ਸਿੰਘ ਸੇਖੋਂ ਨੇ ਸਮਾਗਮ ਦਾ ਉਦਘਾਟਨ ਕੀਤਾ। ਪਰਚਿਆਂ ਦੀ ਲੜੀ ਵਿਚ ਸੱਭ ਤੋਂ ਪਹਿਲਾਂ ਡਾ: ਬ੍ਰਹਮ ਜਗਦੀਸ਼ ਸਿੰਘ ਨੇ ਆਪਣਾ ਪੇਪਰ ਪੜ੍ਹਦਿਆਂ ਆਖਿਆਂ ਕਿ ਡਾ: ਹਮਦਰਦ ਨੇ ਕਲਾਮ ਸਿਰਜਣਾ, ਪੱਤਰਕਾਰੀ ਅਤੇ ਆਲੋਚਨਾ ਦੇ ਖੇਤਰ ਵਿਚ ਆਪਣੀ ਅਹਿਮ ਛਾਪ ਛੱਡੀ ਹੈ ਅਤੇ ਉਹਨਾਂ "ਦਾਗ ਸਕੂਲ" ਨੂੰ ਸਥਾਪਤ ਕਰਨ ਲਈ ਵਿਸ਼ੇਸ਼ ਯਤਨ ਕੀਤੇ ਹਨ। ਉਹਨਾਂ ਇਹ ਗੱਲ ਵੀ ਕਹੀ ਕਿ ਡਾ: ਸਾਧੂ ਸਿੰਘ ਹਮਦਰਦ ਪੰਜਾਬੀ ਗ਼ਜ਼ਲ ਲਹਿਰ ਦੇ ਮੋਢੀਆਂ ਵਿਚੋਂ ਸੀ। ਪੰਜਾਬੀ ਦੇ ਮਹਿਬੂਬ ਸ਼ਾਇਰ ਸ੍ਰੀ ਸੁਰਜੀਤ ਪਾਤਰ ਨੇ ਪ੍ਰਿੰਸੀਪਲ ਤਖ਼ਤ ਸਿੰਘ ਦੇ ਗ਼ਜ਼ਲ-ਕਾਵਿ ਬਾਰੇ ਪੇਪਰ ਪੜ੍ਹਦਿਆਂ ਆਖਿਆ ਕਿ "ਆਰੂਜ਼" ਤਖ਼ਤ ਸਿੰਘ ਲਈ ਪੈਰਾਂ ਦੀ ਬੇੜੀ ਨਹੀਂ ਬਣ ਸਕਿਆ ਸਗੋਂ ਪੈਰਾਂ ਲਈ ਪੰਜੇਬ ਹੈ। ਉਹਨਾਂ ਪ੍ਰਿੰਸੀਪਲ ਤਖ਼ਤ ਸਿੰਘ ਦੇ ਕਾਵਿ ਰਚਨਾ ਦੀ ਕਾਵਿਕ ਆਲੋਚਨਾ ਕੀਤੀ ਜਿਹੜੀ ਕਵਿਤਾ ਵਾਂਗ ਹੀ ਸਰੋਤਿਆਂ ਦੇ ਦਿਲਾਂ ਵਿਚ ਉਤਰਦੀ ਗਈ। ਪ੍ਰੋ; ਨਰਿੰਜਣ ਤਸਨੀਮ ਅਤੇ ਮਹਿੰਦਰ ਮਾਨਵ ਨੇ ਵੀ ਆਪਣੇ-ਆਪਣੇ ਪਰਚੇ ਪੜ੍ਹੇ।

ਪ੍ਰਿੰਸੀਪਲ ਤਖ਼ਤ ਸਿੰਘ ਨੂੰ ਇਹ ਅਵਾਰਡ ਰੋਜ਼ਾਨਾ "ਅਜੀਤ" ਦੇ ਮੈਨੇਜ਼ਿੰਗ ਐਡੀਟਰ ਸ: ਬਰਜਿੰਦਰ ਸਿੰਘ ਹੁਰਾਂ ਵਲੋਂ ਪ੍ਰਦਾਨ ਕੀਤਾ ਜਾਣਾ ਸੀ। ਪਰ ਉਹਨਾਂ ਦੀ ਕਿਤੇ ਖ਼ਾਸ ਮਸਰੂਫੀਅਤ ਕਾਰਣ ਉਹਨਾਂ ਦੀ ਥਾਂ ਡਾ. ਪਰਮਿੰਦਰ ਸਿੰਘ ਅਤੇ ਬੀਬੀ ਪ੍ਰਕਾਸ਼ ਕੌਰ ਹਮਦਰਦ ਵਲੋਂ ਇਹ ਅਵਾਰਡ ਪ੍ਰਿੰਸੀਪਲ ਤਖ਼ਤ ਸਿੰਘ ਨੂੰ ਪ੍ਰਦਾਨ ਕੀਤਾ ਗਿਆ। ਅਵਾਰਡ ਵਿਚ ਇਕ ਦੋਸ਼ਾਲਾ, ਮੋਮੈਂਟੋ ਅਤੇ ਗਿਆਰ੍ਹਾਂ ਹਜ਼ਾਰ ਰੁਪਏ ਦੀ ਰਕਮ ਸ਼ਾਮਲ ਸੀ।

ਇਸ ਸਮਾਗਮ ਵਿਚ ਪੰਜਾਬੀ ਸਾਹਿਤ ਮੰਚ ਵਲੋਂ ਪ੍ਰਿੰਸੀਪਲ ਸੰਤ ਸਿੰਘ ਸੇਖੋਂ, ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਧਾਨ ਪ੍ਰਿੰਸੀਪਲ ਸੁਜਾਨ ਸਿੰਘ, ਡਾ: ਪਰਮਿੰਦਰ ਸਿੰਘ ਅਤੇ ਸ: ਜਸਵੰਤ ਸਿੰਘ ਕੰਵਲ ਹੁਰਾਂ ਨੂੰ ਵੀ ਮੋਮੈਂਟੋਜ਼ ਨਾਲ ਸਨਮਾਨਤ ਕੀਤਾ ਗਿਆ। ਸਮਾਰੋਹ ਦੀ ਸੁਆਗਤੀ ਕਮੇਟੀ ਦੇ ਚੇਅਰਮੈਨ ਸ: ਜਗਦੇਵ ਸਿੰਘ ਜਸੋਵਾਲ ਨੇ ਪ੍ਰੋ: ਮੋਹਨ ਸਿੰਘ ਮੈਮੋਰੀਅਲ ਫਾਊਂਡੇਸ਼ਨ ਵਲੋਂ ਬੀਬੀ ਪ੍ਰਕਾਸ਼ ਕੌਰ ਹਮਦਰਦ ਅਤੇ ਸ: ਬਰਜਿੰਦਰ ਸਿੰਘ ਲਈ ਮੋਮੈਂਟੋ ਭੇਟ ਕੀਤੇ। ਇਸ ਮੌਕੇ ਤੇ ਡਾ: ਹਰਿਭਜਨ ਸਿੰਘ ਨੇ ਪ੍ਰਿੰਸੀਪਲ ਤਖ਼ਤ ਸਿੰਘ ਨੂੰ ਆਪਣਾ ਜਮਾਤੀ ਦਸਿਆ। ਪੰਜਾਬੀ ਗ਼ਜ਼ਲ ਬਾਰੇ ਗੱਲ ਕਰਦਿਆਂ ਉਹਨਾਂ ਤਖ਼ਤ ਸਿੰਘ ਅਤੇ ਡਾ: ਸਾਧੂ ਸਿੰਘ ਹਮਦਰਦ ਨੂੰ ਇਕੋ ਸਿੱਕੇ ਦੇ ਦੋ ਵੱਖਰੇ-ਵੱਖਰੇ ਪਾਸੇ ਦੱਸਿਆ।

ਇਸ ਸਮਾਗਮ ਵਿਚ ਸਰਵਸ੍ਰੀ ਜਸਵੰਤ ਸਿੰਘ ਕੰਵਲ, ਪ੍ਰੋ: ਸੁਰਿੰਦਰ ਸਿੰਘ ਨਰੂਲਾ, ਪ੍ਰਿੰਸੀਪਲ ਸੁਜਾਨ ਸਿੰਘ, ਅਵਤਾਰ ਜੌੜਾ, ਪ੍ਰੀਤਮ ਸਿੰਘ ਰਾਹੀ, ਗੁਰਭਜਨ ਗਿੱਲ, ਪ੍ਰਿੰਸੀਪਲ ਪ੍ਰੇਮ ਸਿੰਘ ਬਜਾਜ ਜਗਰਾਉਂ, ਸਰਦਾਰ ਪੰਛੀ, ਅਵਤਾਰ ਸਿੰਘ ਤੂਫਾਨ, ਸ਼ਿਵਦੇਵ ਸੰਧਾਂਵਾਲੀਆ, ਕੁਲਵੰਤ ਜਗਰਾਉਂ, ਡਾ: ਰਨਜੀਤ ਸਿੰਘ ਅਤੇ ਬਹੁਤ ਸਾਰੇ ਹੋਰ ਲੇਖਕਾਂ ਨੇ ਆਪਣੇ ਵਿਚਾਰ ਪ੍ਰਗਟ ਕੀਤੇ ਅਤੇ ਕਿਹਾ ਕਿ ਪੰਜਾਬੀ ਸਾਹਿਤ ਮੰਚ ਦੀ ਕਮੇਟੀ ਨੇ ਅਵਾਰਡ ਲਈ ਸਹੀ ਚੋਣ ਕੀਤੀ ਹੈ, ਜਿਸ ਲਈ ਉਹ ਵਧਾਈ ਦੀ ਪਾਤਰ ਹੈ।

ਇਸ ਭਾਵੁਕ ਜੇਹੇ ਮੌਕੇ 'ਤੇ ਪ੍ਰਿੰਸੀਪਲ ਤਖ਼ਤ ਸਿੰਘ ਨੇ ਆਪਣੇ ਵਿਚਾਰ ਵੀ ਵਿਅੱਕਤ ਕੀਤੇ। ਬੇਸ਼ਕ ਉਹ ਬਹੁਤ ਬੀਮਾਰ ਅਤੇ ਕਮਜ਼ੋਰ ਸਨ ਪਰ ਉਹਨਾਂ ਦੀ ਆਵਾਜ਼ ਵਿਚ ਪੂਰੀ ਜਵਾਨੀ ਝਲਕਦੀ ਸੀ। ਉਹਨਾ ਅਵਾਰਡ ਦੀ ਪ੍ਰਾਪਤੀ ਨੂੰ ਆਪਣੀ ਖੁਸ਼ਕਿਸਮਤੀ ਦੱਸਿਆ ਅਤੇ ਆਪਣੀ ਜ਼ਿੰਦਗੀ ਬਾਰੇ ਗੱਲ ਕਰਦਿਆਂ ਉਹਨਾਂ ਬੜੇ ਗਹਿਰ ਗੰਭੀਰ ਹੋ ਕੇ

ਆਖਿਆ ਕਿ ਉਹਨਾਂ ਦੇ ਜੀਵਨ ਦਾ ਆਖਰੀ ਸਾਹ ਵੀ ਇਕ ਗ਼ਜ਼ਲ ਦਾ ਸ਼ਿਅਰ ਹੀ ਹੋਵੇਗਾ। ਉਹਨਾਂ ਆਪਣੀ ਪਸੰਦ ਦੇ ਕੁਝ ਸ਼ਿਅਰ ਵੀ ਇਸ ਮੌਕੇ ਤੇ ਸੁਣਾਏ।

ਸਮਾਰੋਹ ਦੇ ਆਖ਼ਰ ਵਿਚ, ਪੰਜਾਬੀ ਸਾਹਿਤ ਮੰਚ ਦੀ ਸਦਰ ਬੀਬੀ ਪ੍ਰਕਾਸ਼ ਕੌਰ ਹਮਦਰਦ ਨੇ ਪੰਜਾਬ ਭਰ ਤੋਂ ਆਏ ਹੋਏ ਲੇਖਕਾਂ, ਪਾਠਕਾਂ ਅਤੇ ਬੁੱਧੀਜੀਵੀਆਂ ਦਾ ਸਾਹਿਤ ਮੰਚ ਅਤੇ ਡਾ: ਸਾਧੂ ਸਿੰਘ ਹਮਦਰਦ ਟਰੱਸਟ ਵੱਲੋਂ ਦਿਲੋਂ ਧੰਨਵਾਦ ਕਰਦਿਆਂ ਛੰਦ-ਬੱਧ ਕਵਿਤਾ ਦੀ ਰਿਵਾਇਤ ਨੂੰ ਅਗਾਂਹ ਤੋਰਨ ਦੇ ਬਚਨ ਨੂੰ ਜ਼ੋਰਦਾਰ ਸ਼ਬਦਾਂ ਵਿਚ ਦੁਹਰਾਇਆ। ਉਹਨਾਂ ਡਾ: ਹਰਿਭਜਨ ਸਿੰਘ (ਕਬੀਰ ਅਵਾਰਡ ਜੇਤੂ) ਦੀ ਸਮਾਗਮ ਵਿਚ ਸ਼ਮੂਲੀਅਤ ਨੂੰ ਆਪਣਾ ਫ਼ਖ਼ਰ ਵੀ ਸਮਝਿਆ।

ਪੰਜਾਬੀ ਸਾਹਿਤ ਮੰਚ ਵਲੋਂ ਆਏ ਹੋਏ ਲੇਖਕਾਂ ਅਤੇ ਪਾਠਕਾਂ ਲਈ ਚਾਹ ਪਾਣੀ ਦਾ ਬਹੁਤ ਹੀ ਸ਼ਲਾਘਾਯੋਗ ਇੰਤਜ਼ਾਮ ਕੀਤਾ ਗਿਆ ਸੀ ਅਤੇ ਦੁਪਹਿਰ ਦੇ ਖਾਣੇ ਦਾ ਵੀ। ਇਸ ਮੌਕੇ ਤੇ ਮੁਕਤਾ ਪ੍ਰਕਾਸ਼ਨ ਵੱਲੋਂ ਲਾਈ ਗਈ ਨੁਮਾਇਸ਼ ਵੀ ਇਕੱਤਰ ਹੋਏ ਲੇਖਕਾਂ ਲਈ ਖ਼ਾਸ ਖਿੱਚ ਦਾ ਕੇਂਦਰ ਬਣੀ ਰਹੀ। ਸਮਾਰੋਹ ਦੀ ਕਾਮਯਾਬੀ, ਸਵਾਗਤੀ ਕਮੇਟੀ ਅਤੇ ਪੰਜਾਬੀ ਸਾਹਿੱਤ ਮੰਚ ਦੇ ਪ੍ਰਬੰਧਕਾਂ ਦੀ ਸਖ਼ਤ ਮਿਹਨਤ ਦਾ ਹੀ ਸਿੱਟਾ ਆਖੀ ਜਾ ਸਕਦੀ ਹੈ।

ਦੁਪਹਿਰ ਦੇ ਖਾਣੇ ਮਗਰੋਂ ਇਕ ਵਿਸ਼ੇਸ਼ ਕਵੀ ਦਰਬਾਰ ਹੋਇਆ ਜਿਸ ਵਿਚ ਪੰਜਾਬੀ ਦੇ ਬਹੁਤ ਸਾਰੇ ਸ਼ਾਇਰਾਂ ਨੇ ਭਾਗ ਲਿਆ।

ਕੰਵਰ ਇਮਤਿਆਜ਼

# ਤੂਲਿਕਾ ਬਾਰੇ ਗੋਸ਼ਟੀ

੧੫ ਅਕਤੂਬਰ ਨੂੰ ਨਿਰਮਲ ਅਰਪਨ ਦੀ ਕਾਵਿ ਪੁਸਤਕ 'ਤੂਲਿਕਾ' ਉਤੇ ਇਕ ਗੋਸ਼ਟੀ ਪੰਜਾਬੀ ਸਾਹਿਤ ਸੰਗਮ ਜਲੰਧਰ ਵਲੋਂ ਕੀਤੀ ਗਈ। ਪ੍ਰਧਾਨਗੀ ਮੰਡਲ ਵਿਚ ਸ: ਪ੍ਰੀਤਮ ਸਿੰਘ ਆਈ. ਏ. ਐਸ, ਜੋਗਾ ਸਿੰਘ, ਹਰਭਜਨ ਸਿੰਘ ਹੁੰਦਲ, ਸ਼ਾਮ ਸਿੰਘ ਬੈਠੇ। ਸੰਗਮ ਦੇ ਜਨਰਲ ਸਕਤਰ ਪ੍ਰ: ਅਵਤਾਰ ਜੌੜਾ ਨੇ ਮੰਚ ਸੰਚਾਲਨ ਕੀਤਾ। ਡਾ: ਸਤਿੰਦਰ ਸਿੰਘ ਨੂਰ ਦਾ ਪਰਚਾ ਪੜ੍ਹਿਆ ਗਿਆ। ਸੰਵਾਦ ਵਿਚ ਜੋਗਾ ਸਿੰਘ, ਪ੍ਰੋ: ਜਾਗੀਰ ਕਾਹਲੋਂ, ਪ੍ਰੋ: ਸੁਰਿੰਦਰ ਗਿਲ, ਮੇਜਰ ਪਿਆਰਾ ਸਿੰਘ, ਸ: ਗੁਰਬਖਸ਼ ਸਿੰਘ ਬੰਨੋਆਣਾ, ਹਰਭਜਨ ਹੁੰਦਲ: ਸ. ਜੋਧ ਸਿੰਘ, ਪ੍ਰੋ: ਨਿਰਮਲ ਦੱਤ, ਅਤੇ ਸ: ਪ੍ਰੀਤਮ ਸਿੰਘ ਨੇ ਹਿਸਾ ਲਿਆ। ਦੂਜੇ ਦੌਰ ਵਿਚ ਕਵੀ ਦਰਬਾਰ ਹੋਇਆ।

# ਸਰਦਾਰਨੀ ਸਤਵੰਤ ਕੌਰ (ਸੀਤਾ) ਦੀ ਪਹਿਲੀ ਬਰਸੀ



ਲੈਫਟੀਨੈਂਟ ਕਰਨਲ (ਰਿ:) ਸ: ਗੁਲਚਰਨ ਸਿੰਘ ਜਲੰਧਰ ਸਾਡੇ ਬਹੁਤ ਪਿਆਰੇ ਮਿਤਰ ਹਨ। । ਸ: ਸਾਹਿਬ ਉਹਨਾਂ ਗੇਣਵੇਂ ਵਿਅਕਤੀਆਂ ਵਿਚੋਂ ਹਨ ਜਿਨ੍ਹਾਂ ਫ਼ੌਜੀ ਜੀਵਨ ਵਿਚ ਵੀ ਕਲਮ ਨੂੰ ਜ਼ਿਆਦਾ ਮਹੱਤਤਾ ਦਿਤੀ। "ਮਖਣ ਸ਼ਾਹ ਲੁਬਾਣਾ", "ਮਹਾਰਾਜਾ ਰਣਜੀਤ ਸਿੰਘ—ਜੀਵਨ ਕੁਝ ਪੱਖ", "ਸੰਤ ਪ੍ਰੇਮ ਸਿੰਘ ਜੀ" ਅਤੇ "ਜੀਪ ਚਲਦੀ ਗਈ" ਕਹਾਣੀ ਸੰਗ੍ਰਹਿ ਜਿਹੀਆਂ ਪੁਸਤਕਾਂ ਦੇ ਲੇਖਕ ਅਤੇ 'ਲੁਬਾਣਾ ਸੇਵਕ' ਜਿਹੇ ਸੁਥਰੇ ਮੈਗਜ਼ੀਨ ਦੇ ਸੰਪਾਦਕ ਅਤੇ ਹੋਰ ਅਣਗਿਣਤ ਪਤਰਾਂ ਦੇ ਲੇਖਕ ਸ: ਗੁਲਚਰਨ ਸਿੰਘ ਜੀ ਦੀ ਕਲਮ ਵਿਚ ਇਕ ਰਵਾਨੀ ਅਤੇ ਵੇਗ ਹੈ। ਉਹਨਾਂ ਫ਼ੌਜੀ ਜੀਵਨ ਰਾਹੀਂ ਦੇਸ਼ ਦੀ ਰਖਿਆ ਕੀਤੀ। ਕਲਮ ਰਾਹੀਂ ਸਾਹਿਤ ਸੇਵਾ ਕੀਤੀ ਅਤੇ ਸਮਾਜ ਸੇਵਾ ਵਿਚ ਲਗੇ ਰਹਿਣਾ ਉਹਨਾਂ ਦਾ ਸ਼ੌਕ ਹੈ। ਇਕ ਵਧੀਆ ਇਨਸਾਨ ਦਾ ਨਮੂਨਾ ਹਨ।

ਆਪ ਦੀ ਜੀਵਨ ਸਾਥਨ ਸਰਦਾਰਨੀ ਸਤਵੰਤ ਕੌਰ ੧੪ ਨਵੰਬਰ ੧੯੯੮ ਨੂੰ ਦਿਲ ਦੇ ਫੇਹਲ ਹੋ ਜਾਣ ਕਾਰਨ ਪ੮ ਸਾਲ ਦੀ ਉਮਰ ਵਿਚ ਹੀ ਸਾਥ ਛੱਡ ਗਏ। ਸਰਦਾਰਨੀ ਸਤਵੰਤ ਕੌਰ ਪਿੰਡ ਮਹਿਸਮ ਜ਼ਿਲ੍ਹਾ ਗੁਜਰਾਤ ਦੇ ਕਪਤਾਨ ਜਵਾਲਾ ਸਿੰਘ ਦੀ ਪੋਤਰੀ ਅਤੇ ਸੂਬੇਦਾਰ ਹਰਨਾਮ ਸਿੰਘ ਦੀ ਵੱਡੀ ਸਪੁਤਰੀ ਸਨ। ਸੂਬੇਦਾਰ ਜੀ ਦੇਸ਼ ਵੰਡ ਬਾਦ ਪਿੰਡ ਜੇਹੂਰਾ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਆ ਵਸੇ ਸਨ। ਸਰਦਾਰਨੀ ਸਤਵੰਤ ਕੌਰ ਤੇ ਕਰਨਲ ਗੁਲਚਰਨ ਸਿੰਘ ਦੀ ਸ਼ਾਦੀ ੯ ਦਸੰਬਰ ੧੯੪੭ ਨੂੰ ਹੋਈ।

ਸਰਦਾਰਨੀ ਸਤਵੰਤ ਕੌਰ (ਸੀਤਾ) ਦੀ ਪਹਿਲੀ ਬਰਸੀ ੧੪ ਨਵੰਬਰ ੧੯੯੯ ਦੇ ਮੌਕੇ ਤੇ ਬੀਬੀ ਜੀ ਨੂੰ ਯਾਦ ਕਰਦੇ ਹੋਏ ਕਰਨਲ ਸਾਹਿਬ ਨੇ ੧੦੦/- ਰੁਪੈ ਵਰਿਆਮ ਨੂੰ ਭੇਜੇ ਹਨ।

ਜ. ਸ.

**ਸ: ਕਰਤਾਰ ਸਿੰਘ ਮੁਹਾਰਾਂ ਵਾਲ ਜੰਮੂ** ਨੇ ਆਪਣੇ ਸਪੁਤਰ ਦੇ ਅਨੰਦ ਕਾਰਜ ਦੀ ਖੁਸ਼ੀ ਵਿਚ ੨੫/- ਰੁਪੈ ਵਰਿਆਮ ਨੂੰ ਸਹਾਇਤਾ ਦਿਤੀ।

**ਸੰਤ ਸਾਧਾ ਸਿੰਘ ਜੰਮੂ ਦਾ ਦੇਹਾਂਤ**—ਸੰਤ ਸਾਧਾ ਸਿੰਘ ਜੀ ਖਾਰੇ ਵਾਲੇ ਜੋ ਜੰਮੂ ਨਿਵਾਸ ਰਖਦੇ ਸਨ ਅਕਤੂਬਰ ਦੇ ਦੂਸਰੇ ਹਫਤੇ ਚੜ੍ਹਾਈ ਕਰ ਗਏ। ਆਪ ਸ: ਕਰਤਾਰ ਸਿੰਘ ਜੀ ਫਰੀ ਇੰਡੀਆ ਗਨ ਫੈਕਟਰੀ ਦੇ ਵਡੇ ਭਰਾਤਾ ਸਨ। ਉਹ ਬੜੇ ਮਿਲਣਸਾਰ ਧੀਰੇ ਸੁਭਾਅ ਦੇ ਅਤੇ ਕਾਰੋਬਾਰ ਵਿਚ ਸਫਲ ਵਿਅਕਤੀ ਸ਼ਨ। ਉਹਨਾਂ ਦੀ ਯਾਦ ਵਿਚ ੧੯ ਅਕਤੂਬਰ ਨੂੰ ਪਾਠ ਦਾ ਭੋਗ ਪਾਇਆ ਗਿਆ। ਅਮ੍ਰਿਤ ਵੇਲੇ ਸੰਤ ਗਿਆਨ ਸਿੰਘ ਦਾਨ ਸਿੰਘ ਅਜੈਬ ਸਿੰਘ ਹੋਰਾਂ ਦੇ ਜੱਥੇ ਨੇ ਬਹੁਤ ਰਸ ਭਰਪੂਰ ਆਸਾ ਦੀ ਵਾਰ ਦਾ ਕੀਰਤਨ ਕੀਤਾ। ਦੁਪਹਿਰ ਨੂੰ ਵੀ ਸੰਤਾਂ ਦੇ ਜੱਥੇ ਨੇ ਵੈਰਾਗਮਈ ਕੀਰਤਨ ਕੀਤਾ। ਸੰਪਾਦਕ ਵਰਿਆਮ ਨੇ ਸੰਤ ਸਾਧਾ ਸਿੰਘ ਨੂੰ ਸ਼ਰਧਾਂਜਲੀ ਭੇਟ ਕੀਤੀ। ਸੰਤ ਸਾਧਾ ਸਿੰਘ ਦੇ ਸਪੁਤਰ ਸ: ਸੂਰਤ ਸਿੰਘ ਜੀ ਨੂੰ ਦਸਤਾਰ ਸਜਾਈ ਗਈ। ਸ: ਸੂਰਤ ਸਿੰਘ ਵਲੋਂ ਆਪਣੇ ਪਿਤਾ ਜੀ ਦੀ ਯਾਦ ਵਿਚ ਇਕੱਠੇ ਹੋਏ ਲੋਕਾਂ ਦਾ ਧਨਵਾਦ ਕੀਤਾ। ਵਰਿਆਮ ਨੂੰ ਇਸ ਸਮੇਂ ੧੫੦/- ਰੁ: ਭੇਟ ਕੀਤੇ ਗਏ।

**ਮਾਤਾ ਪ੍ਰੇਮ ਕੌਰ ਲੁਧਿਆਣਾ ਦਾ ਵਰ੍ਹੀਨਾ**—

ਵਰਿਆਮ ਦੇ ਜੀਵਨ ਮੈਂਬਰ ਸ: ਸਰਦਾਰ ਸਿੰਘ ਜੀ ਲੁਧਿਆਣੇ ਵਾਲਿਆਂ ਦੀ ਧਰਮ ਪਤਨੀ ਮਾਤਾ ਪਰੇਮ ਕੌਰ ਜੀ ਦੇ ਵਰੀਨੇ ਸਮੇਂ ਪਾਠ ਦਾ ਭੋਗ ਪਾਇਆ ਗਿਆ। ਇਸ ਸਬੰਧ ਵਿਚ ਵਰਿਆਮ ਵਾਸਤੇ ੫੧/- ਰੁ: ਮਾਤਾ ਜੀ ਦੇ ਸਪੁਤਰ ਸ: ਹਰਭਜਨ ਸਿੰਘ ਰਾਹੀਂ ਪੁਜੇ ਹਨ।

**ਸੰਤ ਗਿਆਨ ਸਿੰਘ ਖਾਰੇ ਵਾਲੇ ਨਵੀਂ ਦਿੱਲੀ** ਰਮੇਸ਼ ਨਗਰ ਵਾਲਿਆਂ ਦੇ ਘਰੋਂ ਮਾਤਾ ਹਰਨਾਮ ਕੌਰ ੨੭ ਸਤੰਬਰ ਨੂੰ ਚੜ੍ਹਾਈ ਕਰ ਗਏ। ਉਹਨਾਂ ਦੀ ਜੀਵ ਆਤਮਾ ਨਮਿਤ ਭੋਗ ੨੨ ਨਵੰਬਰ ਨੂੰ ਪਾਇਆ ਗਿਆ। ਇਸ ਅਵਸਰ ਤੇ ਵਰਿਆਸ ਨੂੰ ੨੫੦\- ਸਹਾਇਤਾ ਭੇਜੀ ਗਈ।

**ਉਸਤਾਦ ਪਿਆਰਾ ਸਿੰਘ ਜੀ ਦਾ ਵਰ੍ਹੀਨਾ**—੨੪ ਨਵੰਬਰ ੧੯੯੯ ਨੂੰ ਰਮੇਸ਼ ਨਗਰ ਦਿੱਲੀ ਵਿਖੇ ਨਾਮਧਾਰੀ ਧਰਮਸਾਲਾ ਵਿਚ ਉਸਤਾਦ ਪਿਆਰਾ ਸਿੰਘ ਜੀ ਦੇ ਵਰ੍ਹੀਨੇ ਦੇ ਸੰਬੰਧ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਦੀਵਾਨ ਸਜਿਆ।

ਉਸਤਾਦ ਪਿਆਰਾ ਸਿੰਘ ਜੀ ਪ੍ਰਸਿਧ ਸੰਗੀਤਕਾਰ ਸਨ ਲੰਮਾ ਸਮਾਂ ਆਪ ਨੇ ਆਲ ਇੰਡੀਆ ਰੇਡੀਓ ਦਿੱਲੀ ਤੇ ਸਰਵਿਸ ਵੀ ਕੀਤੀ—ਆਪ ਤਾਰ ਸ਼ਹਿਨਾਈ ਵਾਦਨ ਵਿਚ ਸਿਧ ਹਸਤ ਸਨ ਅਤੇ ਆਪ ਦੀ ਵਾਦਨ ਕਲਾ ਵਿਚ ਕੀਲ ਲੈਣ ਵਾਲਾ ਜਾਦੂ ਸੀ। ਗੁਰਬਾਣੀ ਸੰਗੀਤ ਤੇ ਆਪ ਨੇ ਸੁਰ-ਲਿਪੀ ਸਾਹਿਤ ਪੁਸਤਕਾਂ ਵੀ ਲਿਖੀਆਂ ਅਤੇ ਕੀਰਤਨ ਅਤੇ ਸ਼ਾਸਤਰੀ ਸੰਗੀਤ ਦੀ ਡੂੰਘੀ ਜਾਣਕਾਰੀ ਰਖਦੇ ਸਨ। ਕਈ ਵਾਰ ਆਪ ਵਦੇਸ਼ਾਂ ਵਿਚ ਵੀ ਗਏ। ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤੀ ਬਹੁਤ ਸ਼ਰਧਾ ਤੇ ਅਕੀਦਤ ਰਖਦੇ ਸ਼ਨ ਅਤੇ ਸਤਿਗੁਰੂ ਜੀ ਨੇ ਵੀ ਉਹਨਾਂ ਨੂੰ ਬਹੁਤ ਪਿਆਰ ਦਿਤਾ। ਉਹਨਾਂ ਦੇ ਸ਼ਾਗਿਰਦਾਂ ਵਿਚੋਂ, ਗੁਰਦੇਵ ਸਿੰਘ ਸਰੋਦ ਵਾਦਕ, ਠਾਕਰ ਉਦੈ ਸਿੰਘ ਜੀ, ਰਾਗੀ ਹਰਬੰਸ ਸਿੰਘ ਘੁਲਾ, ਬਲਜੀਤ ਸਿੰਘ ਜੀ ਅਤੇ ਹੋਰ ਬਹੁਤ ਸਾਰੇ ਪ੍ਰਮੁਖ ਸੰਗੀਤਕਾਰ ਹਨ।—੨੪ ਨਵੰਬਰ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪ ਪ੍ਰਮੁਖ ਕੀਰਤਨਕਾਰਾਂ ਹਰਭਜਨ ਸਿੰਘ-ਹਰਬੰਸ ਸਿੰਘ-ਖਜ਼ਾਨ ਸਿੰਘ, ਬਲਜੀਤ ਸਿੰਘ, ਸੁਖਵਿੰਦਰ ਸਿੰਘ ਪਿੰਕੀ ਆਦਿ ਦੀ ਅਗਵਾਈ ਕਰਦਿਆਂ ਗਿਆਨਮਈ ਮਧੁਰ ਕੀਰਤਨ ਕੀਤਾ। ਸ: ਪ੍ਰੀਤਮ ਸਿੰਘ ਕਵੀ ਜੀ ਨੇ ਬਹੁਤ ਸੁੰਦਰ ਸ਼ਬਦਾਂ ਵਿਚ ਉਸਤਾਦ ਪਿਆਰਾ ਸਿੰਘ ਜੀ ਦੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਤਿ ਪ੍ਰੇਮ ਅਤੇ ਸਤਿਗੁਰਾਂ ਦੀ ਨਿਵਾਜਸ਼ ਨੂੰ ਬਿਆਨ ਕੀਤਾ। ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪ੍ਰਵਚਨ ਵਿਚ ਕਿਹਾ ਕਿ ਸ: ਪਿਆਰਾ ਸਿੰਘ ਦੁਖ ਸੁਖ ਵਿਚ ਸਦਾ ਖੁਸ਼ ਹੀ ਰਹਿੰਦੇ ਸਨ।

ਬਾਣੀ ਤੇ ਅਮਲੀ ਰੂਪ ਵਿਚ ਚਲਣ ਲਈ ਪ੍ਰੇਰਦਿਆਂ ਕਿਹਾ ਕਿ ਕੋਈ ਇਕ ਤੁੱਕ ਚੁਣ ਕੇ ਓਹਦੇ ਤੇ ਚਲਣ ਦਾ ਹੀ ਜਤਨ ਕਰੋ। ਸਤਿਗੁਰਾਂ ਦੇ ਹੁਕਮ ਤੇ ਚਲਦੇ ਹੋਏ, ਅਭਿਮਾਨ, ਮੋਹ, ਕਾਮ ਕ੍ਰੋਧ ਛੱਡਣ ਦਾ ਅਭਿਆਸ ਕਰੀਏ। ਆਪ ਜੀ ਦੇ ਪ੍ਰਵਚਨ ਦਾ ਬਹੁਤ ਅਸਰ ਹੋਇਆ।

ਇਸ ਮੌਕੇ ਤੇ ਸ: ਪਿਆਰਾ ਸਿੰਘ ਜੀ ਦੇ ਸਪੁਤਰ ਸ: ਮਨਮੋਹਨ ਸਿੰਘ ਯੂ.ਕੇ., ਜਗਮੋਹਨ ਸਿੰਘ, ਭੁਪਿੰਦਰ ਸਿੰਘ, ਬਲਰਾਜ ਸਿੰਘ, ਸਪੁਤਰੀ ਬੀਬੀ ਹਰਦੀਪ ਕੌਰ ਤੇ ਘਰੋਂ ਮਾਤਾ ਜੀਤ ਕੌਰ ਜੀ ਵਲੋਂ ਸਾਧ ਸੰਗਤ ਦਾ ਧਨਵਾਦ ਕੀਤਾ ਗਿਆ। ਸਾਰੀ ਸਾਧ ਸੰਗਤ ਵਾਸਤੇ ਗੁਰੂ ਕਾ ਲੰਗਰ ਵਰਤਾਇਆ ਗਿਆ। ਸ: ਮਨਮੋਹਨ ਸਿੰਘ ਯੂ.ਕੇ. ਵਾਲਿਆਂ ਰਾਹੀਂ ਵਰਿਆਮ ਨੂੰ ੧੫੦/- ਰੁ: ਸਹਾਇਤਾ ਵੀ ਦਿਤੀ ਗਈ।

**ਸ: ਕਰਤਾਰ ਸਿੰਘ ਜੀ ਜੰਮੂ** ਨੇ ਮੇਲੇ ਦੀ ਨਿਰਵਿਘਨ ਸਮਾਪਤੀ ਉਤੇ ਕੱਢੀ ਮਾਇਆ ਵਿਚੋਂ ਵਰਿਆਮ ਨੂੰ ੫੦੦/- ਰੁ: ਸਹਿਯੋਗ ਭੇਜਿਆ ਹੈ ਅਤੇ ਆਪਣੇ ਪੋਤਰੇ ਸਪੁਤਰ ਸ: ਕੁਲਵਿੰਦਰ) ਦੇ ਜਨਮ ਦੀ ਖੁਸ਼ੀ ਵਿਚ ਇਸਤੋਂ ਪਹਿਲਾਂ ੨੫/- ਰੁ: ਭੇਜੇ ਹਨ।

(ਰਿਪੋਰਟ ਅਗਲੇ ਅੰਕ ਵਿਚ)

Registered No. PB/JL—253 MONTHLY WARIAM DECEMBER 1989
Registered with the Registrar of News Papers for India No. 26453/75



ਐਡਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।
Monthly WARIAM, Ladowali Road, Jalandhar-144001.